ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

## ਅੰਦਰ ਪੜ੍ਹੋ



ਨੋਟ :— ਕੁੱਝ ਨਿੱਜੀ ਕਾਰਨਾਂ ਕਰਕੇ ਤਰਕਸ਼ੀਲ ਦਾ ਅਗਸਤ ਅੰਕ ਪ੍ਰਕਾਸ਼ਿਤ ਨਹੀਂ ਕੀਤਾ ਜਾ ਸਕੇਗਾ। ਪਾਠਕਾਂ ਨੂੰ ਅਗਲਾ ਅੰਕ ਸਤੰਬਰ ਵਿੱਚ ਪ੍ਰਾਪਤ ਹੋਵੇਗਾ। -ਸੰਪਾਦਕ


ਸੰਪਾਦਕ : ਰਾਜਪਾਲ ਸਿੰਘ    ਜੁਲਾਈ 1989    ਕੀਮਤ : 3 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

### ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

### ਚੰਦੇ ਭੇਜਣ ਲਈ ਪਤਾ

ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ ।

| | |
|---|---|
| ਛਿਮਾਹੀ ਚੰਦਾ | 15 ਰੁਪਏ |
| ਸਲਾਨਾ ਚੰਦਾ | 30 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।


ਸੰਪਾਦਕੀ :

# ਰਾਮ ਜਨਮ ਭੂਮੀ ਬਨਾਮ ਬਾਬਰੀ ਮਸਜਿਦ

ਰਾਮ ਜਨਮ ਭੂਮੀ-ਬਾਬਰੀ ਮਸਜਿਦ ਵਿਵਾਦ ਦੇ ਰੂਪ ਵਿੱਚ ਧੁਖ ਰਹੇ ਮਸਲੇ ਨੂੰ ਧਾਰਮਿਕ ਮੂਲਵਾਦੀ ਆਗੂ ਅਤੇ ਫਿਰਕੂ ਸਿਆਸਤਦਾਨ ਹਵਾ ਦੇ ਕੇ ਭਾਂਬੜ ਦਾ ਰੂਪ ਦੇਣ ਲਈ ਸਾਲਾਂ ਤੋਂ ਯਤਨਸ਼ੀਲ ਹਨ । ਇਸ ਮੁੱਦੇ ਨੂੰ ਜਿੰਨਾਂ ਅਹਿਮ ਬਣਾ ਦਿਤਾ ਗਿਆ ਹੈ ਅਤੇ ਫਿਰਕੂ ਤਾਕਤਾਂ ਵਲੋਂ ਜਿੰਨੀ ਲਾਮਬੰਦੀ ਇਸ ਮਸਲੇ ਤੇ ਕੀਤੀ ਜਾ ਰਹੀ ਹੈ ਉਸਤੋਂ ਸਪਸ਼ਟ ਦਿਸਦਾ ਹੈ ਕਿ ਜੇ ਇਹ ਮਸਲਾ ਠੀਕ ਢੰਗ ਨਾਲ ਨਾ ਨਜਿਠੀਆ ਗਿਆ ਤਾਂ ਹਜਾਰਾਂ ਮਨੁੱਖੀ ਜਾਨਾਂ ਇਸ ਝਗੜੇ ਦੀ ਭੇਂਟ ਚੜਣਗੀਆਂ । ਇਸ ਮਸਲੇ ਦਾ ਆਧਾਰ ਸਿਰਫ ਐਨਾ ਹੈ ਕਿ ਕੁਝ ਹਿੰਦੂ ਮੂਲਵਾਦੀ ਮਿਥਹਾਸ ਦੇ ਆਧਾਰ ਤੇ ਇਸ ਸਥਾਨ ਉਪਰ ਹੱਕ ਜਤਾਉਂਦੇ ਹਨ । ਉਹਨਾਂ ਦਾ ਦਾਵਾ ਹੈ ਕਿ ਇਸ ਝਗੜੇ ਵਾਲੀ ਥਾਂ ਉਪਰ ਦਸ਼ਰਥ ਦੀ ਰਾਣੀ ਕੋਸ਼ਲਿਆ ਦਾ ਮਹਿਲ ਹੁੰਦਾ ਸੀ ਜਿਸ ਵਿੱਚ ਰਾਮ ਦਾ ਜਨਮ ਹੋਇਆ । ਰਾਮ ਜਨਮ ਭੂਮੀ ਮੁਕਤੀ ਯੋਜਨਾ ਸਮਿਤੀ ਦਾ ਇਹ ਵੀ ਦਾਅਵਾ ਹੈ ਕਿ ਗੁਪਤ ਕਾਲ ਦੇ ਸ਼ਾਸ਼ਕ ਵਿਕ੍ਰਮਾਦਿੱਤ ਨੇ ਇਸ ਥਾਂ ਤੇ ਇੱਕ ਮੰਦਰ ਬਣਵਾਇਆ ਸੀ ਪਰ ਬਾਅਦ ਵਿੱਚ ਮੁਗਲ ਬਾਦਸ਼ਾਹ ਬਾਬਰ ਦੇ ਲੈਫਟੀਨੈਂਟ ਮੀਰ ਬਕੀ ਨੇ ਇਥੇ ਮਸਜਿਦ ਬਣਵਾ ਦਿੱਤੀ ।

ਪੁਰਾਤਤਵ ਵਿਭਾਗ (Archeological Survey of India) ਦੇ ਮਾਹਿਰਾਂ ਦੁਆਰਾ 13 ਸਾਲ ਦੇ ਲੰਮੇ ਅਰਸੇ ਤੀਕ ਕੀਤੀ ਗਈ ਖੋਜ ਹਿੰਦੂ ਮੂਲਵਾਦੀਆਂ ਦੇ ਸਾਰੇ ਦਾਅਵਿਆਂ ਨੂੰ ਝੁਠਲਾਉਂਦੀ ਹੈ । ਇੰਡੀਆ ਟੂਡੇ ਮੁਤਾਬਿਕ ਇਹ ਖੋਜ ਉਹਨਾਂ ਪੰਜ ਸ਼ਹਿਰਾਂ ਅਯੋਧਿਆ, ਨੰਦੀਗ੍ਰਾਮ, ਸ੍ਰਿੰਗਵਰਪੁਰ, ਭਾਰਦਵਾਜ ਆਸ਼ਰਮ ਅਤੇ ਚਿਤ੍ਰਕੂਟ ਵਿਚ ਕੀਤੀ ਗਈ ਹੈ ਜਿੰਨ੍ਹਾਂ ਦਾ ਵਰਨਣ ਬਾਲਮੀਕ ਦੀ ਰਮਾਇਣ ਵਿੱਚ ਆਉਂਦਾ ਹੈ । ਇਸ ਖੋਜ ਅਨੁਸਾਰ ਇਸ ਵਿਵਾਦਗ੍ਰਸਤ ਥਾਂ ਉਪਰ ਕੋਸ਼ਲਿਆ ਦਾ ਮਹਿਲ ਹੋਣ ਦੀ ਕੋਈ ਸੰਭਾਵਨ ਨਹੀਂ ਕਿਉਂਕਿ ਮੌਜੂਦਾ ਇਮਾਰਤ ਦੇ ਪਿਛਾਵੜੇ ਵਿੱਚ ਕੀਤੀ ਗਈ 11 ਮੀਟਰ ਤੀਕ ਡੂੰਘੀ ਖੁਦਾਈ ਵਿਚੋਂ ਇਸ ਸਥਾਨ ਤੇ ਕਿਸੇ ਮਹਿਲਨੁਮਾ ਇਮਾਰਤ ਹੋਣ ਦਾ ਕੋਈ ਸੰਕੇਤ ਨਹੀਂ ਮਿਲਿਆ ।

ਜਿਥੋਂ ਤੀਕ ਵਿਕ੍ਰਮਾਦਿੱਤ ਵਲੋਂ ਇਸ ਸਥਾਨ ਉਪਰ ਮੰਦਰ ਬਣਾਏ ਜਾਣ ਦਾ ਸਵਾਲ ਹੈ ਖੋਜ ਇਸ ਦਾਅਵੇ ਨੂੰ ਵੀ ਰੱਦ ਕਰਦੀ ਹੈ ਕਿਉਂਕਿ ਅਯੋਧਿਆ ਵਿੱਚ ਵਿਭਾਗ ਵਲੋਂ 14 ਥਾਵਾਂ ਤੇ ਖੁਦਾਈ ਕੀਤੀ ਗਈ ਪਰ ਇਸ ਖੁਦਾਈ ਦੌਰਾਨ ਰਾਮ ਦੀ ਕੋਈ ਮੂਰਤੀ ਆਦਿ ਨਹੀਂ ਮਿਲੀ ।

ਹੁਣ ਇਹ ਮਸਲਾ ਯੂ. ਪੀ. ਹਾਈਕੋਰਟ ਦੇ ਅੱਗੇ ਵਿਚਾਰ ਅਧੀਨ ਹੈ । 10 ਜੁਲਾਈ ਨੂੰ ਇਸ ਹਾਈਕੋਰਟ ਦੇ ਇੱਕ ਤਿੰਨ ਮੈਂਬਰੀ ਬੈਂਚ ਅੱਗੇ ਇਹ ਮਸਲਾ ਪੇਸ਼ ਹੋਵੇਗਾ । ਇਹ ਚੰਗੀ ਗੱਲ ਹੈ ਕਿ ਇਸ ਵਿਵਾਦ ਵਿੱਚ ਉਲਝੇ ਕੁਝ ਗਰੁੱਪਾਂ ਨੇ ਅਦਾਲਤ ਦੇ ਫੈਸਲੇ ਨੂੰ ਮੰਨਣ ਦਾ ਭਰੋਸਾ ਦਿਵਾਇਆ ਹੈ । ਪਰ ਮਸਲੇ ਦੇ ਇਸ ਤਰ੍ਹਾਂ ਹੱਲ ਹੋਣ ਦੀ ਕੋਈ ਬਹੁਤੀ ਆਸ ਨਜ਼ਰ ਨਹੀਂ ਆਉਂਦੀ । ਆਰ. ਐਸ. ਐਸ.

(ਬਾਕੀ ਸਫਾ 26 'ਤੇ)

# ਸੰਮੋਹਨ ਔਰਤਾਂ ਲਈ

ਮੂਲ ਲੇਖਕ-ਡਾ. ਬੀ. ਟੀ. ਟੂਕੋਲ
ਅਨੁਵਾਦ-ਪ੍ਰਸ਼ੋਤਮ

(ਇਸ ਲੇਖ ਵਿੱਚ ਹਿਪਨੋਟਿਜ਼ਮ (ਸੰਮੋਹਨ) ਦੀ ਔਰਤਾਂ ਦੇ ਕੁਝ ਰੋਗਾਂ ਨੂੰ ਠੀਕ ਕਰ ਸਕਣ ਦੀ ਸਮੱਰਥਾ ਬਾਰੇ ਜਾਣਕਾਰੀ ਦਿੱਤੀ ਗਈ ਹੈ । ਚਾਹੇ ਹਿਪਨੋਟਿਜ਼ਮ ਰਾਹੀਂ ਇਲਾਜ਼ ਕੀਤੇ ਜਾ ਸਕਣ ਦੀ ਸੰਭਾਵਨਾ ਬਾਰੇ ਕੋਈ ਅੰਤਿਮ ਨਿਰਣਾ ਤਾਂ ਨਹੀਂ ਦਿੱਤਾ ਜ਼ਾ ਸਕਦਾ ਪ੍ਰਤੂੰ ਇਹਨਾਂ ਬੀਮਾਰੀਆਂ ਦੇ ਕਾਰਣ ਬਹੁਤ ਵਾਰੀ ਮਾਨਸਿਕ ਹੋਣ ਕਾਰਣ ਹਿਪਨੋਟਿਜ਼ਮ ਰਾਹੀਂ ਠੀਕ ਹੋ ਸਕਣ ਦੀ ਸੰਭਾਵਨਾ ਘੱਟੋ ਘੱਟ ਸਿਧਾਂਤਕ ਤੌਰ ਤੇ ਦਰੁਸਤ ਹੈ । ਫਿਰ ਵੀ 'ਤਰਕਸ਼ੀਲ' ਵਿੱਚ ਇਸ ਲੇਖ ਛਪਣ ਦਾ ਅਰਥ ਇਹ ਨਹੀਂ ਲੈਣਾ ਚਾਹੀਦਾ ਕਿ ਤਰਕਸ਼ੀਲ ਸੋਸਾਇਟੀ ਵਲੋਂ ਔਰਤ ਦੇ ਇਹਨਾਂ ਰੋਗਾਂ ਦਾ ਹਿਪਨੋਟਿਜ਼ਮ ਰਾਹੀਂ ਇਲਾਜ ਕਰ ਸਕਣ ਦੀ ਕੋਈ ਪੂਰੀ ਸਹੀ ਵਿਧੀ ਵਿਕਸ਼ਤ ਕਰ ਲਈ ਹੈ । ਸਾਡੇ ਵਲੋਂ ਇਸ ਲੇਖ ਦੇਣ ਦਾ ਮਕਸਦ ਤਾਂ ਆਮ ਪਾਠਕਾ ਅਤੇ ਸੋਸਾਇਟੀ ਦੇ ਵਰਕਰਾਂ ਦੇ ਹਿਪਨੋਟਿਜਮ ਸਬੰਧੀ ਗਿਆਨ ਵਿੱਚ ਵਾਧਾ ਕਰਨਾ ਅਤੇ ਇਸਦੀਆਂ ਹੋਰ ਸੰਭਾਵਨਾਵਾਂ ਤੋਂ ਜਾਣੂ ਕਰਵਾਉਣਾ ਹੈ ।
—ਸੰਪਾਦਕ)

ਸਮੋਹਨ (Hypnosis) ਇੱਕ ਪ੍ਰਾਚੀਨ ਵਿਦਿਆ ਹੈ ਜਿਸਦੀ ਵਰਤੋਂ ਬਹੁਤ ਪੁਰਾਣੇ ਸਮਿਆਂ ਤੋਂ ਕੀਤੀ ਜਾਂਦੀ ਰਹੀ ਹੈ । ਉਸ ਵੇਲੇ ਇਸਨੂੰ 'ਵਸ਼ੀਕਰਨ ਵਿਦਿਆ' ਜਾਂ 'ਸੰਮੋਹਨੀ-ਵਿਦਿਆ' ਦੇ ਨਾਂ ਨਾਲ ਜਾਣਿਆਂ ਜਾਂਦਾ ਸੀ ।

ਪ੍ਰਾਚੀਨ ਸਿਮਰ ਦੇ ਲੋਕ ਵੀ ਆਪਣੇ 'ਨਿਦੱਰਾ ਮੰਦਰਾਂ' (Sleep Temples) ਵਿੱਚ ਇਸ ਦਾ ਪ੍ਰਯੋਗ ਕਰਦੇ ਸਨ । ਸਰੀਰ ਦੇ ਰੋਗ-ਗ੍ਰਸਤ ਅੰਗਾਂ ਨੂੰ ਰਾਜ਼ੀ ਕਰਨ ਲਈ ਉਨ੍ਹਾਂ ਉਪੱਰ ਹੱਥ ਰੱਖਣ ਦਾ ਜਿਕਰ ਬਾਈਬਲ ਦੇ ਸਮੇਂ ਵਿਚ ਵੀ ਮਿਲਦਾ ਹੈ ।

ਵਿਆਨਾ ਦੇ ਇੱਕ ਚਕਿਤਸਕ ਫਰੈਂਜ ਐਨਟਜ ਮੈਸਮਰ (1733-1805) ਦਾ ਵਿਸ਼ਵਾਸ ਸੀ ਕਿ ਸੰਮੋਹਿਕ ਪ੍ਰਭਾਵ ਅਕਾਸ਼ੀ ਪਿੰਡਾਂ ਤੋਂ ਪ੍ਰਾਪਤ ਕੀਤਾ ਜਾਂਦਾ ਹੈ ਅਤੇ ਚੁੰਬਕੀ ਦ੍ਰਵ ਰਾਹੀਂ ਰੋਗੀਆਂ ਵਿਚ ਸੰਚਾਰਿਤ ਕੀਤਾ ਜਾਂਦਾ ਹੈ ।

ਮਾਰਕੇਜ ਡਾ: ਪੁਇਸੇਗਰ (1751-1825) ਨੇ ਬੇਹੋਸ਼ੀ ਵਰਗੀ ਅਵਸਥਾ ਵਿਚ ਸੁਝਾਅ ਦੇਣ ਦੇ ਮਹੱਤਵ ਨੂੰ ਪਹਿਚਾਣਿਆਂ । ਦੋ ਬਰਤਾਨਵੀ ਸਰਜਨਾਂ ਡਾ: ਜਹਾਨੀ ਐਲਿਟਸਨ (1791-1825) ਅਤੇ ਡਾ: ਜੇਮਜ਼ ਐਸਡੇਲ (1808-1859) ਨੇ ਸੰਮੋਹਕ ਬੇਹੋਸੀ ਦੀ ਵਰਤੋਂ ਨਾਲ ਕਈ ਛੋਟੇ ਵੱਡੇ ਅਪਰੇਸ਼ਨ ਕੀਤੇ ।

ਡਾ: ਜੇਮਜ ਬਰਾਇਡ (1795-1860) ਹੈ ਆਧੁ-ਨਿਕ ਸੰਮੋਹਨ ਦਾ ਪਿਤਾਮਾ ਕਿਹਾ ਜਾਂਦਾ ਹੈ । 'ਹਿਪਾਨਾਸਿਸ ਸਬਦ ਵੀ ਉਸੇ ਦੁਆਰਾ ਘੜਿਆ ਗਿਆ ਹੈ । (ਯੂਨਾਨੀ ਭਾਸ਼ਾ ਦੇ ਸ਼ਬਦ ਹਿਪਨਾਸ (Hiypnos) ਦਾ ਅਰਥ ਨੀਂਦ ਹੁੰਦਾ ਹੈ ।

ਐਬੇ ਫੇਰੀਆ (1756-1819) ਇੱਕ ਪੁਰਤਗਾਲੀ ਭਿਕਸ਼ੂ ਸੀ । ਉਹ ਆਪਣੀ ਮਾਤਰ ਭੂਮੀ ਗੋਆ ਵਿਚ ਐਨਾ ਹਰਮਨ ਪਿਆਰਾ ਸੀ ਕਿ ਗੋਆ ਨਿਵਾਸੀਆ ਨੇ ਉਸਦੀ ਯਾਦ ਵਿਚ ਉਸਦਾ ਇੱਕ ਬੁੱਤ ਬਣਵਾਇਆ । ਉਸਨੂੰ ਅੱਜ ਵੀ ਪਣਜਿਮ ਵਿਚ ਮੰਦੋਵੀ ਨਦੀ ਦੇ ਕਿਨਾਰੇ ਇੱਕ ਔਰਤ ਨੂੰ ਸੰਮਹੋਕ ਅਵਸਥਾ ਵਿਚ ਲਿਆਉਦੇ ਹੋਏ ਵੇਖਿਆ ਜਾ ਸ ਦਾ ਹੈ ।

ਦੋਹਾਂ ਮਹਾਯੁੱਧਾ ਦੌਰਾਨ ਜੰਗੀ ਮਨੋਰੋਗਿਆਂ ਦਾ ਇਲਾਜ ਕਰਨ ਲਈ ਡਾਕਟਰੀ ਸੰਮੋਹਨ ਦੀ ਵਿਆਪਕ ਪ ਰ ਤੇ ਵਰਤੋਂ ਕੀਤੀ ਗਈ । ਬਰਤਾਨਵੀ ਅਤੇ ਅਮਰੀਕੀ ਚਕਿਤਸਕ ਸੰਸਥਾਵਾਂ ਦੁਆਰਾ ਇਸਨੂੰ ਤਰਤੀਬ ਵਾਰ 1955 ਅਤੇ 1958 ਵਿਚ ਮਾਨਤਾ ਦੇ ਦਿੱਤੀ ਗਈ ਸੀ । ਪ੍ਰਤੂੰ ਭਾਰਤ ਵਿਚ ਹੁਣ ਤੱਕ ਇਸਨੂੰ ਸਰਕਾਰੀ ਜਾਂ ਕਾਨੂੰਨੀ ਮਾਨਤਾ ਪ੍ਰਾਪਤ ਨਹੀ ਹੋ ਸਕੀ ।

ਸੰਮੋਹਕ ਅਵਸਥਾ ਦੌਰਾਨ ਸਰੀਰ ਵਿਚ ਹੋਣ ਵਾਲੀਆਂ ਕੁਝ ਤਬਦੀਲੀਆਂ ਰਿਕਾਰਡ ਕੀਤੀਆਂ ਗਈਆਂ ਹਨ ਜੋ ਇਸ ਪ੍ਰਕਾਰ ਹਨ :-

1) ਇਸ ਅਵਸਥਾ ਦੌਰਾਨ ਸਵੈ-ਇੱਛਤ ਪੱਠਿਆਂ ਨੂੰ

ਅਸਾਨੀ ਨਾਲ ਨਿਯੰਤ੍ਰਿਤ ਕੀਤਾ ਜਾ ਸਕਦਾ ਹੈ।

2) ਕਿਸੇ ਖਾਸ ਚੀਜ ਪ੍ਰਤੀ, ਜਿਵੇਂ ਕਿ ਪਾਤਰ (Sub-ject) ਦਾ ਨਾਂ, ਉਮਰ ਜਾਂ ਹੋਰ ਕੋਈ ਵੀ ਚੀਜ ਜਿਸ ਨੂੰ ਭੁਲਾ ... ਗਿਆ ਹੋਵੇ, ਪਾਤਰ ਦੀ ਬੋਲਣ ਸ਼ਕਤੀ ਜਾ ...ਰਜਿਤ ਕੀਤਾ ਜਾ ਸਕਦਾ ਹੈ। ਅੰਸ਼ਿਕ ਦਾ ਪੂਰਨ ਸਿਮ੍ਰਤੀ-ਲੋਪਣ (amnIsia) ਵੀ ਪੈਦਾ ਕੀਤਾ ਜਾ ਸਕਦਾ ਹੈ।

3) ਸਕਤਾ ਯਾਨੀ ਕਿ ਵਿਅਕਤੀ ਦੇ ਕਿਸੇ ਅੰਗ ਜਾਂ ਪੂਰੇ ਸਰੀਰ ਦਾ ਅਕੜਾਅ ਪੈਦਾ ਕੀਤਾ ਜਾ ਸਕਦਾ ਹੈ। ਜਾਦੂਗਰ ਅਪਣੇ ਤਮਾਸ਼ਿਆਂ ਦੌਰਾਨ ਦਰਸ਼ਕਾਂ ਦੇ ਮਨ ਪ੍ਰਚਾਵੇ ਲਈ ਇਸ ਜੁਗਤ ਦਾ ਪ੍ਰਯੋਗ ਕਰਦੇ ਹਨ। ਸੰਮੋਹਨ ਦੁਆਰਾ ਕਿਸੇ ਵਿਅਕਤੀ ਨੂੰ ਦੋ ਕੁਰਸੀਆਂ ਦਰਮਿਆਨ ਇਸ ਤਰ੍ਹਾਂ ਲਿਟਾਇਆ ਜਾ ਸਕਦਾ ਹੈ ਕਿ ਉਸਦਾ ਸਿਰ ਇੱਕ ਕੁਰਸੀ ਤੇ ਹੋਵੇ ਅਤੇ ਪੈਰ ਦੂਜੀ ਉੱਪਰ।

4) ਸੰਮੋਹਕ ਬੇਹੋਸੀ ਦੌਰਾਨ ਢੁਕਵੇਂ ਸੁਝਾਅ ਦੇ ਕੇ ਸਵਾਧੀਨ ਤੰਤ੍ਰੂ ਪ੍ਰਬੰਧ (autonomic nervous system) ਦੁਆਰਾ ਦਿਲ, ਫੇਫੜੇ ਜਾਂ ਆਂਦਰਾਂ ਆਦਿ ਅੰਗਾਂ ਵਿਚ ਵੱਖ ਵੱਖ ਤਬਦੀਲੀਆਂ ਕਰਵਾਈਆਂ ਜਾ ਸਕਦੀਆਂ ਹਨ।

5) ਇੰਸੂਲੀਨ ਦੀ ਪੈਦਾਵਾਰ, ਮਾਹਵਾਰੀ ਦਾ ਵਗਣਾ ਅਤੇ ਦੁੱਧ ਆਉਣਾ ਆਦਿ ਕਾਰਜਾਂ ਨੂੰ ਨਿਯੰਤ੍ਰਿਤ ਕੀਤਾ ਜਾ ਸਕਦਾ ਹੈ।

6) ਸੰਮੋਹਕ ਬੇਹੋਸ਼ੀ ਦੌਰਾਨ ਵੇਖਣ, ਸੁਣਨ, ਚੱਖਣ, ਛੋਹਣ ਅਤੇ ਸੁੰਘਣ ਵਾਲੀਆਂ ਵਿਸ਼ੇਸ਼ ਗਿਆਨ ਇੰਦ੍ਰੀਆਂ ਨੂੰ ਤੀਬਰ ਜਾਂ ਮੰਦ ਕੀਤਾ ਜਾ ਸਕਦਾ ਹੈ।

ਵਾਸਤਵ ਵਿਚ, ਸੰਮੋਹਨ, ਸਰੀਰਕ ਅਤੇ ਮਾਨਸਿਕ ਤੌਰ ਤੇ ਪੂਰੀ ਤਰ੍ਹਾਂ ਨਿਸਲ ਹੋ ਜਾਣ ਤੋਂ ਪੈਦਾ ਹੋਈ ਮਨ ਦੀ ਇੱਕ ਖਾਸ ਅਵਸਥਾ ਹੈ। ਮਨ ਦੀ ਇਸ ਅਵਸਥਾ ਦੌਰਾਨ, ਜਿਸ ਨੂੰ 'ਸੰਮੋਹਿਕ ਬੇਹੋਸ਼ੀ' ਆਖਿਆ ਜਾਂਦਾ ਹੈ, ਸਾਕਾਰਾਤਮਕ ਸੁਝਾਅ ਦਿੱਤੇ ਜਾਂਦੇ ਹਨ। ਇਹ ਸੁਝਾਅ ਨਾ ਸਿਰਫ ਅਸਾਨੀ ਨਾਲ ਸਵੀਕਾਰ ਕਰ ਲਏ ਜਾਂਦੇ ਹਨ ਸਗੋਂ ਵਿਅਕਤੀ ਦੁਆਰਾ ਉਨ੍ਹਾਂ ਉੱਪਰ ਜਾਗਰੂਕ ਅਵਸਥਾ ਨਾਲੋਂ ਕਿਤੇ ਵਧ ਸਮੱਰਥਾ ਨਾਲ ਅਮਲ ਵੀ ਕੀਤਾ ਜਾਂਦਾ ਹੈ।

ਸੰਮੋਹਨ ਦੋ ਪ੍ਰਕਾਰ ਦਾ ਹੁੰਦਾ ਹੈ "ਪਰ" (Hetero) ਅਤੇ "ਸਵੈ" (Self ਜਾਂ Auto)। ਇਹ ਇਸ ਗਲ ਤੇ ਨਿਰਭਰ ਕਰਦਾ ਹੈ ਕਿ ਬੇਹੋਸ਼ੀ ਕਿਸੇ ਦੂਸਰੇ ਵਿਅਕਤੀ ਦੁਆਰਾ ਲਿਆਂਦੀ ਜਾਂਦੀ ਹੈ ਜਾਂ ਵਿਅਕਤੀ ਦੁਆਰਾ ਅਪਣੇ ਆਪ ਵਿਚ ਖੁਦ ਪੈਦਾ ਕੀਤੀ ਜਾਂਦੀ ਹੈ।

ਸੰਮੋਹਨ ਖਾਸ ਕਰਕੇ ਅਜਿਹੇ ਮਨੋ-ਸਰੀਰਕ ਰੋਗਾਂ ਵਿਚ ਲਾਭਦਾਇਕ ਸਿਧ ਹੁੰਦਾ ਹੈ ਜਿਹੜੇ ਮਾਨਸਿਕ ਸਦਮੇ, ਪ੍ਰੇਸ਼ਾਨੀ, ਚਿੰਤਾ ਅਤੇ ਤਨਾਅ ਦੇ ਨਤੀਜੇ ਵਜੋਂ ਪੈਦਾ ਹੁੰਦੇ ਹਨ। ਸਰੀਰਕ ਲੱਛਣ ਮਾਨਸਿਕ ਲੱਛਣਾਂ ਤੋਂ ਦੂਜੇ ਦਰਜੇ ਤੇ ਹੁੰਦੇ ਹਨ। ਅਤਿ-ਲਹੂ-ਦਬਾਅ, ਮੋਟਾਪਾ, ਮਿਹਦੇ ਦਾ ਨਸੂਰ (keptic ulcer), ਅੱਧੇ ਸਿਰ ਦਾ ਦਰਦ, ਸਾਹ ਦੀ ਨਾਲੀ ਦਾ ਦਮਾ (bronchial asthma) ਅਤੇ ਸ਼ਰਾਬ, ਤਮਾਕੂ ਤੇ ਹੋਰ ਨਸ਼ੀਲੀਆਂ ਵਸਤੂਆਂ ਦੀ ਆਦਤ ਇਨ੍ਹਾਂ ਦੀਆਂ ਉਦਾਹਰਨਾਂ ਹਨ।

ਚਮੜੀ ਦੇ ਰੋਗ, [ਜਿਵੇਂ ਦਾਣੇਦਾਰ ਧੱਫੜ (psoriasis), ਚੰਬਲ (eczema), ਅਤੇ ਮੌਹਕੇ (warts)], ਹਲਕੀ ਮਾਨਸਿਕ ਉਦਾਸੀ, ਹੀਣ-ਭਾਵਨਾ, ਕਾਰਡਿਕ ਮਨੋਰੋਗ (cardiac neurosis), ਸਟੇਜ ਤੇ ਜਾਣ ਤੋਂ ਹਿਚਕਚਾਹਟ ਅਤੇ ਹਕਲਾਹਟ, ਇਸ ਇਲਾਜ ਪ੍ਰਣਾਲੀ ਦੇ ਬਹੁਤ ਅਨੁਕੂਲ ਹਨ। ਛੋਟੇ ਆਪ੍ਰੇਸ਼ਨਾਂ, ਦੰਦਾਂ ਦੇ ਇਲਾਜ ਅਤੇ ਕਈ ਕਿਸਮ ਦੇ ਭੈਆਂ (phobias) ਦਾ ਇਲਾਜ ਕਰਨ ਵਿਚ ਵੀ ਇਸਦਾ ਮਹੱਤਵ ਹੈ।

## ਔਰਤਾਂ ਦੀਆਂ ਬਿਮਾਰੀਆਂ ਅਤੇ ਸੰਮੋਹਨ

ਸੰਮੋਹਨ ਔਰਤਾਂ ਦੀਆਂ ਕਾਫੀ ਬਿਮਾਰੀਆਂ ਲਈ ਲਾਭਦਾਇਕ ਸਿੱਧ ਹੋਇਆ ਹੈ। ਆਓ ਹੁਣ ਇਨ੍ਹਾਂ ਬਿਮਾਰੀਆਂ ਨੂੰ ਵਿਸਥਾਰ ਨਾਲ ਵਿਚਾਰੀਏ ਜਿਹੜੀਆਂ ਸੰਮੋਹਨ ਇਲਾਜ ਪ੍ਰਣਾਲੀ ਦੇ ਅਨੁਕੂਲ ਹਨ।

**ਮਾਹਵਾਰੀ ਵਿਚ ਗੜਬੜ** :- ਮਾਹਵਾਰੀ ਵਿਚ ਕਈ ਪ੍ਰਕਾਰ ਦੀ ਗੜਬੜ ਮਾਨਸਿਕ ਕਾਰਨਾਂ ਕਰਕੇ ਹੁੰਦੀ ਹੈ। ਜਦੋਂ ਅਜਿਹੀ ਸਥਿਤੀ ਲਈ ਜਜ਼ਬਾਤੀ ਕਾਰਨ ਅੰਸ਼ਿਕ ਤੌਰ ਤੇ ਜ਼ਿਮੇਵਾਰ ਹੋਣ ਤਾਂ ਸੰਮੋਹਨ ਖਾਸ ਤੌਰ ਤੇ ਲਾਭਦਾਇਕ ਸਾਬਤ ਹੁੰਦਾ ਹੈ।



ਮਾਹਵਾਰੀ ਦੇ ਪੂਰੀ ਤਰ੍ਹਾਂ ਰੁਕ ਜਾਣ ਨੂੰ amenorrhoea ਕਹਿੰਦੇ ਹਨ। ਇਹ ਬਿਮਾਰੀ ਬਹੁਤ ਸਾਰੀਆਂ ਅਜਿਹੀਆਂ ਔਰਤਾਂ ਨੂੰ ਹੋ ਜਾਂਦੀ ਹੈ ਜੋ ਗਰਭਵਤੀ ਨਹੀਂ ਹੁੰਦੀਆਂ। ਮਾਨਸਿਕ ਸਦਮਾ, ਚਿੰਤਾ, ਗਰਭ ਠਹਿਰ ਜਾਣ ਦਾ ਭੈਅ, ਸੈਕਸ ਪ੍ਰਤੀ ਗਲਤ ਰਵੱਈਆ, ਮਰਦਾਨਾ ਸੰਗਤ ਤੋਂ ਵਾਂਝਾ ਰਹਿਣਾ ਅਤੇ ਮਹੌਲ ਵਿਚ ਤਬਦੀਲੀ ਇਸਦੇ ਆਮ ਮਾਨਸਿਕ ਕਾਰਨ ਹਨ। ਜ਼ਿਆਦਾਤਰ ਹਾਲਤਾਂ ਵਿਚ ਸੰਮੋਹਨ ਦੌਰਾਨ ਦਿੱਤੇ ਗਏ ਸਪਸ਼ਟ ਸੁਝਾਅ ਅਸਧਾਰਨ ਤੌਰ ਤੇ ਸਫਲ ਹੁੰਦੇ ਹਨ। ਕਈ ਵਾਰੀ ਡਾਕਟਰ ਦੀ ਹਮਦਰਦੀ ਭਰੀ ਅਤੇ ਸੂਝਵਾਨ ਗਲਬਾਤ ਵੀ ਸਥਿਤੀ ਨੂੰ ਠੀਕ ਕਰ ਦਿੰਦੀ ਹੈ। ਇਲਾਜ ਸ਼ੁਰੂ ਕਰਨ ਤੋਂ ਪਹਿਲਾਂ ਇਸ ਗਲ ਦਾ ਧਿਆਨ ਰਖਣਾ ਚਾਹੀਦਾ ਹੈ ਕਿ ਔਰਤ ਗਰਭਵਤੀ ਨਾ ਹੋਵੇ।

**ਮਾਹਵਾਰੀ ਦਾ ਦਰਦ** :- (dysmenorrhoea) ਆਮ ਕਰਕੇ ਮੂਲ ਰੂਪ ਵਿਚ ਕਾਰਜਾਤਮਕ (functional) ਹੁੰਦਾ ਹੈ। ਜ਼ਿਆਦਾਤਰ ਲੜਕੀਆਂ ਨੇ ਅਪਣੀਆਂ ਮਾਵਾਂ, ਭੈਣਾਂ ਜਾਂ ਸਹੇਲੀਆਂ ਤੋਂ ਇਹ ਸੁਣਿਆ ਹੁੰਦਾ ਹੈ। ਕਿ ਮਾਹਵਾਰੀ ਦੇ ਨਾਲ ਦਰਦ ਹੋਣਾ ਵੀ ਲਾਜ਼ਮੀ ਹੁੰਦਾ ਹੈ। ਇਸ ਕਰਕੇ ਉਹ ਖੂਨ ਵਗਣ ਦੇ ਨਾਲ ਨਾਲ ਦਰਦ ਅਤੇ ਬੇਅਰਾਮੀ ਦੀ ਵੀ ਉਮੀਦ ਕਰਦੀਆਂ ਹਨ।

ਹਬਰਸੀ ਨਾਲ ਸਬੰਧਤ ਅਪਰਾਧ-ਭਾਵਨਾ, ਵਿਆਹ, ਸੰਭੋਗ ਅਤੇ ਗਰਭ ਠਹਿਰਣ ਦਾ ਡਰ ਵੀ ਆਮ ਕਰਕੇ ਜ਼ਿਮੇਵਾਰ ਹੁੰਦੇ ਹਨ। ਅਜਿਹਾ ਆਮ ਕਰਕੇ ਨੌਜਵਾਨ ਲੜਕੀਆਂ ਅਤੇ ਅਣਵਿਆਹੀਆਂ ਔਰਤਾਂ ਵਿਚ ਵਾਪਰਦਾ ਹੈ।

ਜ਼ਿਆਦਾਤਰ ਔਰਤਾਂ ਜਜ਼ਬਾਤੀ ਅਸਥਿਰਤਾ ਦੀ ਮੌਜੂਦਗੀ ਵਿਚ ਦਰਦ ਪ੍ਰਤੀ ਵਧੇਰੇ ਸੰਵੇਦਨਸ਼ੀਲ ਹੁੰਦੀਆਂ ਹਨ। ਇਸ ਕਰਕੇ ਸਰੀਰਕ ਕਾਰਨ ਨੂੰ ਨਿਕਾਰ ਦੇਣ ਬਾਅਦ, ਮਾਹਵਾਰੀ ਦੇ ਅਧਾਰ ਅਤੇ ਭੂਮਿਕਾ ਦੀ ਵਿਆਖਿਆ ਕਰ ਦੇਣੀ ਚਾਹੀਦੀ ਹੈ। ਇਸ ਦੇ ਨਾਲ ਨਾਲ ਸੰਮੋਹਕ ਬੇਹੋਸ਼ੀ ਦੌਰਾਨ ਢੁਕਵੇਂ ਅਤੇ ਸਾਕਾਰਾਤਮਕ ਸੁਝਾਅ ਵੀ ਦੇਣੇ ਚਾਹੀਦੇ ਹਨ।

**ਬੱਚੇਦਾਨੀ ਵਿਚੋਂ ਰਕਤ ਪ੍ਰਵਾਹ** :- ਅਕਸਰ ਮਾਨਸਿਕ ਪ੍ਰੇਸ਼ਾਨੀ, ਸਦਮੇ ਅਤੇ ਚਿੰਤਾ ਕਰਕੇ ਹੁੰਦਾ ਹੈ। ਨਾਰੀ ਰੋਗਾਂ ਦਾ ਮਾਹਰ ਆਮ ਕਰਕੇ ਇਸ ਰਕਤ-ਪ੍ਰਵਾਹ ਦਾ ਕੋਈ ਸਰੀਰਕ ਕਾਰਨ ਲਭਣ ਵਿਚ ਨਾਕਾਮ ਰਹਿ ਜਾਂਦਾ ਹੈ। ਇਸ ਰਕਤ ਪ੍ਰਵਾਹ ਦੇ ਮਾਨਸਿਕ ਕਾਰਨ ਅਤਿਅੰਤ ਵਿਭਿੰਨ ਹੋ ਸਕਦੇ ਹਨ। ਮਿਸਾਲ ਦੇ ਤੌਰ ਤੇ ਇੱਕ ਨਵ-ਵਿਆਹੁਤਾ ਦੇ ਸਬੰਧ ਵਿਚ ਇਹ ਰਕਤ-ਪ੍ਰਵਾਹ ਸੰਭੋਗ ਦੇ ਵਿਰੁਧ ਅਚੇਤ ਸੁਰੱਖਿਆ ਜਾਂ ਗਰਭ ਠਹਿਰ ਜਾਣ ਦੇ ਡਰ ਦੀ ਨਿਸ਼ਾਨੀ ਹੋ ਸਕਦਾ ਹੈ। ਇਸ ਲਈ ਸੰਮੋਹਕ ਬੇਹੋਸ਼ੀ ਦੌਰਾਨ ਢੁਕਵੀਂ ਵਿਆਖਿਆ ਅਤੇ ਯਕੀਨ ਦਹਾਨੀ ਇਸ ਕਿਸਮ ਦੇ ਰਕਤ-ਪ੍ਰਵਾਹ ਨੂੰ ਰੋਕਣ ਲਈ ਅਨੁਕੂਲ ਹੁੰਦੀ ਹੈ।

**ਜਣੇਪੇ ਦੀਆਂ ਮੁਸ਼ਕਲਾਂ** - ਮਨੁੱਖ ਦੀਆਂ ਜਿਆਦਾਤਰ ਬਿਮਾਰੀਆਂ ਕੇਵਲ ਵਿਸ਼ਵਾਸ, ਸੁਝਾਅ ਅਤੇ ਸੰਭਾਵਨਾ ਰਾਹੀਂ ਪੈਦਾ ਹੁੰਦੀਆਂ ਹਨ। ਇਹ ਵੀ ਇੱਕ ਆਮ ਵਿਸ਼ਵਾਸ਼ ਹੈ ਕਿ ਬੱਚਾ ਪੈਦਾ ਹੋਣ ਸਮੇਂ ਦਰਦ ਅਤੇ ਬੇਅਰਾਮੀ ਹੋਣਾ ਲਾਜ਼ਮੀ ਹੈ। ਗਰੈਂਟਲੇ ਡਿਕਰੈਡ ਨੇ 1944 ਵਿਚ ਇਸ ਡਰ-ਤਨਾਅ-ਦਰਦ Syndrome ਦੀ ਪਹਿਚਾਣ ਕੀਤੀ। ਉਸਨੇ ਦਰਦ ਰਹਿਤ ਜਣੇਪੇ ਲਈ ਇੱਕ ਅਜਿਹੇ ਢੰਗ ਦੀ ਵਕਾਲਤ ਕੀਤੀ ਜੋ ਸਿਖਲਾਈ ਸੁਝਾਅ ਅਤੇ ਨਿਸਲਪੁਣੇ ਉੱਪਰ ਆਧਾਰਤ ਸੀ।

ਇਹ ਗੱਲ ਯਾਦ ਰਖਣੀ ਚਾਹੀਦੀ ਹੈ ਕਿ ਭਾਵੇਂ ਜਣੇਪੇ ਨਾਲ-ਸਬੰਧਤ ਸਖਤ ਮਿਹਨਤ ਅਤੇ ਯਤਨ ਤੋਂ ਤਾਂ ਨਹੀਂ ਬਚਿਆ ਜਾ ਸਕਦਾ ਫੇਰ ਵੀ ਸੰਮੋਹਨ ਦੌਰਾਨ ਦਿੱਤੇ ਗਏ ਸੁਝਾਵਾਂ ਨਾਲ ਮਾਨਸਿਕ ਚਿੰਤਾ ਅਤੇ ਪੀੜ ਤੋਂ ਲਜ਼ਮੀ ਤੌਰ ਤੇ ਛੁਟਕਾਰਾ ਪਾਇਆ ਜਾ ਸਕਦਾ ਹੈ। ਪ੍ਰਸੂਤ ਵਿਗਿਆਨ ਵਿਚ ਸੰਮੋਹਨ ਦੀ ਵਰਤੋਂ ਦੇ ਬਹੁਤ ਲਾਭ ਹਨ। ਹਾਰਟਲੈਂਡ ਨੇ ਇਨ੍ਹਾਂ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਹੈ :-

a) ਸੰਮੋਹਨ ਵਿਅਕਤੀ ਦੀ ਮਾਨਸਿਕ ਅਤੇ ਸ਼ਰੀਰਕ ਤੌਰ ਤੇ ਨਿਸਲ (relax) ਹੋਣ ਦੀ ਯੋਗਤਾ ਨੂੰ ਕਾਫੀ ਹਦ ਤੱਕ ਵਧਾ ਦਿੰਦਾ ਹੈ। ਇਹ ਮਾਂ ਜਾਂ ਬੱਚੇ ਦੇ ਲਹੂ ਪ੍ਰਵਾਹ ਜਾਂ ਸਾਹ ਕ੍ਰਿਆ ਨੂੰ ਮੰਦ ਨਹੀਂ ਕਰਦਾ ਜਿਵੇਂ ਕਿ ਦੂਸਰੇ ਬੇਹੋਸ਼ ਕਰਨ ਵਾਲੇ ਸਾਧਨ ਕਰਦੇ ਹਨ।

b) ਇਹ ਜਣੇਪੇ ਦੌਰਾਨ ਮਾਂ ਦੀ ਕਿਸੇ ਸਦਮੇ ਦਾ ਮੁਕਾਬਲਾ ਕਰਨ ਦੀ ਸ਼ਕਤੀ ਨੂੰ ਵਧਾਉਂਦਾ ਹੈ। ਸੰਮੋਹਕ ਅਵਸਥਾ ਡਰ-ਪੀੜ-ਤਨਾਅ Syndrome ਨੂੰ ਘਟਾਉਂਦੀ ਹੈ ਅਤੇ ਇਸ ਨਾਲ ਮਾਂ ਸਰੀਰਕ ਅਤੇ ਮਾਨਸਿਕ ਤੌਰ ਤੇ ਨਿਸਲ

ਹੋਣਾ ਸਿੱਖ ਜਾਂਦੀ ਹੈ । ਇਹ ਜੰਮਣ ਪੀੜਾ ਦੇ ਅਰਸੇ ਨੂੰ ਵੀ ਘਟਾਉਂਦੀ ਹੈ ।

c) ਜੇ ਜਰੂਰਤ ਪਵੇ ਤਾਂ ਸੰਮੋਹਕ ਬੇਹੋਸ਼ੀ ਦੌਰਾਨ ਅਪ੍ਰੇਸ਼ਨ ਵਗੈਰਾ ਵੀ ਅਸਾਨੀ ਨਾਲ ਕੀਤਾ ਜਾ ਸਕਦਾ ਹੈ । ਸੰਮੋਹਨ ਦੁਧ-ਲਹਿਣ ਦੀ ਕ੍ਰਿਆ ਨੂੰ ਉਤੇਜਿਤ ਕਰਦਾ ਹੈ ਅਤੇ ਸੰਮੋਹਕ ਅਵਸਥਾ ਦੌਰਾਨ ਪ੍ਰਤੱਖ ਸੁਝਾਅ ਦੇ ਕੇ ਦੁਧ ਚੁੰਘਾਉਣ ਦੀ ਕ੍ਰਿਆ ਨੂੰ ਅਸਾਨ ਬਣਾਇਆ ਜਾ ਸਕਦਾ ਹੈ ।

d) ਸੰਮੋਹਨ ਦੀ ਵਰਤੋਂ ਨਾਲ ਅਰੰਭਕ ਗਰਭ ਅਵਸਥਾ ਦੌਰਾਨ ਆਉਣ ਵਾਲੀਆਂ ਵਧੇਰੇ ਉਲਟੀਆਂ ਜਾਂ ਸਵੇਰ ਵੇਲੇ ਜੀ ਕੱਚਾ ਹੋਣਾ (morning sickness) ਅਤੇ ਪਿਛਲੇਰੀ ਗਰਭ ਅਵਸਥਾ ਦੌਰਾਨ ਹੋਣ ਵਾਲੀ ਮਿਹਦੇ ਦੀ ਜਲਨ ਅਤੇ ਅਫਾਰੇ ਦਾ ਬਾਖੂਬੀ ਇਲਾਜ ਕੀਤਾ ਜਾ ਸਕਦਾ ਹੈ ।

**ਮਾਮੂਲੀ ਮਾਨਸਿਕ ਬਿਮਾਰੀਆਂ :-** ਇੱਕ ਔਰਤ ਦੀ ਜਿੰਦਗੀ ਵਿਚ ਕਈ ਛੋਟੀਆਂ ਛੋਟੀਆਂ ਮਾਨਸਿਕ ਸਮੱਸਿਆਵਾਂ ਪੈਦਾ ਹੁੰਦੀਆਂ ਹਨ । ਇਹ ਆਮ ਕਰਕੇ ਚੜ੍ਹਦੀ ਜਵਾਨੀ ਸਮੇਂ, ਕਿਸੇ ਨਵੇਂ ਖੇਤਰ ਜਿਵੇਂ ਕਾਲਜ, ਨੌਕਰੀ ਆਦਿ ਵਿਚ ਦਾਖਲ ਹੋਣ ਸਮੇਂ, ਵਿਆਹ ਤੋਂ ਬਾਅਦ ਜਾਂ ਮਾਹਵਾਰੀ ਦੇ ਬੰਦ ਹੋਣ (menopause) ਸਮੇਂ ਵੇਖਣ ਵਿਚ ਆਉਂਦੀਆਂ ਹਨ । ਇਹ ਸਮੱਸਿਆਵਾਂ ਹੀਣ-ਭਾਵਨਾ, ਇਕਲਾਪਾ, ਹਲਕੀ ਜਿਹੀ ਉਦਾਸੀ, ਆਤਮ-ਵਿਸ਼ਵਾਸ ਅਤੇ ਦ੍ਰਿੜਤਾ ਦੀ ਘਾਟ ਆਦਿ ਹੋ ਸਕਦੀਆਂ ਹਨ । ਇਹ ਨਵੇਂ ਮਹੌਲ ਦੀ ਉਪਜ ਹੁੰਦੀਆਂ ਹਨ ।

ਇਕਲਾਪਾ ਅਤੇ ਉਦਾਸੀ ਪਤੀ ਦੇ ਘਰ ਵਿਚ ਪ੍ਰਵੇਸ਼ ਕਰਨ ਸਮੇਂ ਹੋ ਸਕਦੇ ਹਨ । ਨਵੀਂ ਥਾਂ ਦੇ ਰੀਤੀ ਰਿਵਾਜ ਨਵ-ਵਿਆਹੁਤਾ ਦੀ ਮਾਨਸਿਕਤਾ ਤੇ ਅਸਰ ਪਾ ਸਕਦੇ ਹਨ ।

ਮਾਹਵਾਰੀ 40-50 ਸਾਲ ਦੀ ਉਮਰ ਵਿਚ ਬੰਦ ਹੋ ਜਾਂਦੀ ਹੈ । ਇਹ ਘਟਨਾ ਨਵੀਆਂ ਤਬਦੀਲੀਆਂ ਦਾ ਪੇਸ਼ ਖੇਮਾ ਸਾਬਤ ਹੋ ਸਕਦੀ ਹੈ ਅਤੇ ਨਵੇਂ ਸਮਾਯੋਜਨਾਂ (adjustments) ਦੀ ਲੋੜ ਪੈ ਸਕਦੀ ਹੈ । ਬੱਚੇ ਪਹਿਲਾਂ ਵਰਗੇ ਆਗਿਆਕਾਰੀ ਅਤੇ ਸਾਊ ਨਹੀਂ ਰਹਿ ਗਏ ਹੁੰਦੇ । ਨੂੰਹਾਂ ਘਰ ਤੇ ਹਾਵੀ ਹੋ ਗਈਆਂ ਹੋ ਸਕਦੀਆਂ ਹਨ । ਹੋ ਸਕਦਾ ਹੈ ਕਿ ਪਤੀ ਦੀ ਰਿਟਾਇਰਮੈਂਟ ਨਜ਼ਦੀਕ ਹੋਵੇ ਅਤੇ ਉਮਰ ਮੁਤਾਬਿਕ ਤੰਦਰੁਸਤੀ ਸਬੰਧੀ ਨਵੀਆਂ ਸਮੱਸਿਆਵਾਂ ਪੈਦਾ ਹੋ ਗਈਆਂ ਹੋਣ । ਔਰਤ ਖੁਦ ਵੀ ਖਾਲੀ ਖਾਲੀ ਮਹਿਸੂਸ ਕਰਨ ਲਗ ਸਕਦੀ ਹੈ ਅਤੇ ਉਸਦੀ ਅਪਣੇ ਹੀ ਘਰ ਵਿਚ ਪੁੱਗਤ ਘਟ ਗਈ ਹੋ ਸਕਦੀ ਹੈ । ਮਾਤਾ ਪਿਤਾ, ਮਿਤਰਾਂ, ਬੱਚਿਆਂ ਅਤੇ ਹੋਰ ਨਜ਼ਦੀਕੀਆਂ ਦੀ ਘਾਟ ਜਾਂ ਮੌਤ ਕਾਰਨ ਚਿੰਤਾ ਵਿਚ ਹੋਰ ਵਾਧਾ ਹੋ ਸਕਦਾ ਹੈ ਅਤੇ ਵਾਧੂ ਮਾਨਸਿਕ ਤਨਾਅ ਪੈਦਾ ਹੋ ਸਕਦਾ ਹੈ ।

ਸੰਮੋਹਨ ਨਾਲ ਇਨ੍ਹਾਂ ਸਾਰੀਆਂ ਸਮੱਸਿਆਵਾਂ ਦਾ ਵਾਖੂਬੀ ਇਲਾਜ ਕੀਤਾ ਜਾ ਸਕਦਾ ਹੈ । ਸੰਮੋਹਕ ਬੇਹੋਸ਼ੀ ਦੌਰਾਨ ਸਰੀਰਕ ਤਬਦੀਲੀਆਂ ਦੀ ਵਿਆਖਿਅ ਕਰ ਦੇਣ ਅਤੇ ਤਨਾਅਪੂਰਨ ਸਥਿਤੀ ਦਾ ਸਾਹਮਣਾ ਕਰਨ ਲਈ ਸਾਕਾਰਾਤਮਕ ਸੁਝਾਅ ਦੇ ਦੇਣ ਨਾਲ ਇਨ੍ਹਾਂ ਸਮੱਸਿਆਵਾਂ ਉੱਪਰ ਕਾਬੂ ਪਾਉਣ ਵਿਚ ਸਹਾਇਤਾ ਮਿਲਦੀ ਹੈ ।

**ਜਿਨਸੀ ਵਿਕਾਰ :-** ਹਥਰਸੀ, ਠੰਡਾਪਨ, ਜਿਨਸੀ ਕਮਜੋਰੀ ਅਤੇ ਗੁਪਤ ਰੋਗਾਂ ਦਾ ਭੈਅ ਔਰਤਾਂ ਵਿਚ ਆਮ ਮਿਲਨ ਵਾਲੀਆਂ ਸਮੱਸਿਆਵਾਂ ਹਨ । ਗ਼ੈਰ ਜਿਨਸੀ ਪ੍ਰੇਸ਼ਾਨੀਆਂ ਜਿਵੇਂ ਆਰਥਕ ਮੁਸ਼ਕਲਾਂ, ਕਿਸੇ ਨਜ਼ਦੀਕੀ ਦੀ ਸਿਹਤ ਦੀ ਚਿੰਤਾ, ਕੋਈ ਪੂਰਬਲਾ ਬਲਾਤਕਾਰ ਜਾਂ ਸੰਭੋਗ ਦਾ ਭੈਅ ਇਨ੍ਹਾਂ ਸਮੱਸਿਆਵਾਂ ਵਿਚੋਂ ਕੁਝ ਲਈ ਜ਼ਿਮੇਵਾਰ ਹੋ ਸਕਦੇ ਹਨ ।

ਸੰਮੋਹਕ ਬੇਹੋਸ਼ੀ ਦੌਰਾਨ ਪੁਰਾਣੀਆਂ ਘਟਨਾਵਾਂ ਨੂੰ ਮੁੜ ਚੇਤੇ ਕਰਨ ਲਈ age-regression ਵਿਧੀ ਦੀ ਵਰਤੋਂ ਕੀਤੀ ਜਾ ਸਕਦੀ ਹੈ । ਲਿੰਗਕ ਤਸ਼ੱਦਦ (Sexual repression) ਜਾਂ ਬਲਾਤਕਾਰ ਬਚਪਨ ਜਾਂ ਕਿਸ਼ੋਰ ਅਵਸਥਾ ਦੌਰਾਨ ਵਾਪਰੇ ਹੋ ਸਕਦੇ ਹਨ । ਹੋ ਸਕਦਾ ਹੈ ਔਰਤ ਵਿਆਹ ਤੋਂ ਬਾਅਦ ਇਨ੍ਹਾਂ ਨੂੰ ਭੁੱਲ ਚੁੱਕੀ ਹੋਵੇ । ਪ੍ਰੰਤੂ ਫਿਰ ਵੀ ਇਹ ਮੌਜੂਦਾ ਜਿਨਸੀ ਸਮੱਸਿਆਵਾਂ ਲਈ ਜਿੰਮੇਵਾਰ ਹੋ ਸਕਦੇ ਹਨ ।

ਕਈ ਵਾਰੀ ਬਚਪਨ ਵਿਚ ਅਪਣਾਏ ਹੋਏ ਗਲਤ ਵਿਚਾਰ ਜਾਂ ਧਾਰਨਾਵਾਂ ਜਾਂ ਮਾਪਿਆਂ ਦੁਆਰਾ ਕਠੋਰਤਾ ਨਾਲ ਕੀਤੀ ਗਈ ਪਰਵਰਿਸ਼ ਬਾਅਦ ਦੀ ਜਿੰਦਗੀ ਵਿਚ ਅਕਿਹ ਮੁਸੀਬਤਾਂ ਦਾ ਕਾਰਨ ਬਣ ਜਾਂਦੇ ਹਨ । ਬਹੁਤ ਘੱਟ ਨੌਜਵਾਨ ਲੜਕੀਆਂ ਅਜਿਹੀਆਂ ਹੁੰਦੀਆਂ ਹਨ ਜਿੰਨਾਂ ਨੂੰ ਆਪਣੇ ਵੱਡਿਆਂ, ਅਧਿਆਪਕਾਂ ਜਾਂ ਸਹੇਲੀਆਂ ਤੋਂ ਜਿਨਸੀ ਮਾਮਲਿਆਂ ਸਬੰਧੀ ਵਾਸਤਵਿਕ ਅਤੇ ਵਿਗਿਆਨਕ ਜਾਣਕਾਰੀ ਹਾਸਲ ਹੁੰਦੀ ਹੈ । ਹਥਰਸੀ ਨਾਲ ਸਬੰਧਤ ਭੈਅ ਅਤੇ



ਅਪਰਾਧ ਭਾਵਨਾ ਪਿਛਲੇਰੀ ਜਿੰਦਗੀ ਵਿਚ ਵਿਗਾੜ ਪੈਦਾ ਕਰ ਸਕਦੇ ਹਨ । ਮਰਦਾਂ ਵਾਂਗ ਔਰਤਾਂ ਦੀਆਂ ਜਿਨਸੀ ਸਮੱਸਿਆਵਾਂ ਵੀ ਕਈ ਵਾਰੀ ਦ੍ਰਿੜਤਾ ਦੀ ਘਾਟ ਵਿਚੋਂ ਪੈਦਾ ਹੁੰਦੀਆਂ ਹਨ । ਇਸ ਕਰਕੇ ਸੰਮੋਹਕ ਅਵਸਥਾ ਦੌਰਾਨ ਦ੍ਰਿੜਤਾ ਦੀ ਸਿਖਲਾਈ ਹੀ ਇਨ੍ਹਾਂ ਦਾ ਹਲ ਹੈ ।

**ਪੱਠਿਆਂ ਅਤੇ ਹੱਡੀਆਂ ਦਾ ਅਸਪਸ਼ਟ ਦਰਦ :-** ਸਰਕਾਰੀ ਅਤੇ ਨਿਜੀ ਹਸਪਤਾਲਾਂ ਵਿਚ ਆਉਣ ਵਾਲੀਆਂ ਜ਼ਿਆਦਾਤਰ ਔਰਤਾਂ ਸਰੀਰ ਦੇ ਵੱਖ ਵੱਖ ਅੰਗਾਂ ਵਿਚ ਹੋਣ ਵਾਲੇ ਅਸਪਸ਼ਟ ਜਿਹੇ ਦਰਦ ਦੀ ਸ਼ਕਾਇਤ ਕਰਦੀਆਂ ਹਨ । ਇਹ ਮੁੱਖ ਤੌਰ ਤੇ ਪਿੱਠ, ਪੱਟਾਂ ਅਤੇ ਛਾਤੀ ਦੇ ਪੱਠਿਆਂ ਵਿਚ ਪਾਇਆ ਜਾਂਦਾ ਹੈ । ਖੂਨ ਅਤੇ ਪੇਸ਼ਾਬ ਦੀ ਆਮ ਪਰਖ ਜਾਂ ਰੀੜ ਦੀ ਹੱਡੀ ਦਾ ਐਕਸ-ਰੇ ਇਨ੍ਹਾਂ ਮਾਮਲਿਆਂ ਵਿਚ ਕਿਸੇ ਅਨਿਯਮਿਤਤਾ ਦਾ ਪ੍ਰਗਟਾਵਾ ਨਹੀਂ ਕਰਦੇ । ਇਸਦੇ ਬਾਵਜੂਦ ਮਰੀਜ਼ ਔਰਤਾਂ ਡਾਕਟਰਾਂ ਅਤੇ ਨਾਰੀ-ਰੋਗਾਂ ਦੇ ਮਾਹਰਾਂ ਆਦਿ ਕੋਲ ਆਉਂਦੀਆਂ ਰਹਿੰਦੀਆਂ ਹਨ ਭਾਵੇਂ ਉਨ੍ਹਾਂ ਨੂੰ ਕੋਈ ਅਰਾਮ ਨਹੀਂ ਪਹੁੰਚਦਾ । ਅਸਲ ਵਿਚ ਇਨ੍ਹਾਂ ਔਰਤਾਂ ਨੂੰ ਕੋਈ ਸਰੀਰਕ ਬਿਮਾਰੀ ਨਹੀਂ ਹੁੰਦੀ । ਉਹ ਤਾਂ ਕੇਵਲ ਮਾਨਸਿਕ ਤਨਾਅ ਤੋਂ ਪੀੜਤ ਹੁੰਦੀਆਂ ਹਨ । ਆਮ ਕਰਕੇ ਉਹ ਅਪਣੇ ਸਨੇਹੀਆਂ ਦਾ ਧਿਆਨ ਅਪਣੇ ਵਲ ਖਿਚਨਾ ਚਾਹੁੰਦੀਆਂ ਹੁੰਦੀਆਂ ਹਨ । ਉਨ੍ਹਾਂ ਨੂੰ ਉਨ੍ਹਾਂ ਦੇ ਸਨੇਹੀਆਂ ਵਲੋਂ ਪਿਆਰ ਕੀਤੇ ਜਾਣ, ਧਿਆਨ ਰੱਖੇ ਜਾਣ ਅਤੇ ਭਰੋਸਾ ਦਵਾਏ ਜਾਣ ਦੀ ਜਰੂਰਤ ਹੁੰਦੀ ਹੈ । ਸੰਮੋਹਕ ਨਿਸਲਪੁਣੇ (relexation) ਅਤੇ ਆਤਮ ਵਿਸ਼ਵਾਸ ਤੇ ਅਹੰ ਦੀ ਬਹਾਲੀ ਨਾਲ ਉਨ੍ਹਾਂ ਦਾ ਪੂਰਨ ਇਲਾਜ ਹੋ ਸਕਦਾ ਹੈ ।

**ਸੰਮੋਹਨ ਦੀਆਂ ਤਕਨੀਕਾਂ :-** ਸੰਮੋਹਨ ਮੂਲ ਰੂਪ ਵਿਚ ਮਾਨਸਿਕ ਅਤੇ ਸਰੀਰਕ ਤੌਰ ਤੇ ਨਿਸਲ ਹੋ ਜਾਣਾ ਹੀ ਹੁੰਦਾ ਹੈ । ਇਹ ਨਿਸਲਪੁਣਾ ਬੇਹੋਸ਼ੀ ਦੀ ਹਾਲਤ ਵਿਚ ਤਬਦੀਲ ਹੋ ਜਾਂਦਾ ਹੈ ਅਤੇ ਇਸ ਅਵਸਥਾ ਦੌਰਾਨ ਵੱਖ ਵੱਖ ਸਾਕਾਰਾਤਮਕ ਸੁਝਾਅ ਦਿੱਤੇ ਜਾਂਦੇ ਹਨ । ਇਨ੍ਹਾਂ ਸੁਝਾਵਾਂ ਦਾ ਮਕਸਦ ਵਿਅਕਤੀ ਦੇ ਆਤਮ ਵਿਸ਼ਵਾਸ ਵਿਚ ਸੁਧਾਰ ਕਰਨਾ ਉਸ ਦੇ ਅਹੰ ਨੂੰ ਉੱਪਰ ਚੁੱਕਣਾ ਅਤੇ ਬਿਹਤਰ ਭੁੱਖ ਨੀਂਦ ਪੈਦਾ ਕਰਨਾ ਹੁੰਦਾ ਹੈ । ਇਨ੍ਹਾਂ ਨੂੰ ਅਹੰ ਨੂੰ ਬਲਵਾਨ ਬਣਾਉਣ ਵਾਲੇ (Ego-Strengthening) ਸੁਝਾਅ ਕਿਹਾ ਜਾਂਦਾ ਹੈ ।

ਕੁਝ ਬੈਠਕਾਂ ਤੋਂ ਬਾਅਦ ਵਿਅਕਤੀ ਨੂੰ ਉਸ ਦੀ ਬਿਮਾਰੀ ਮੁਤਾਬਕ ਢੁਕਵੇਂ ਸੁਝਾਅ ਦਿੱਤੇ ਜਾਂਦੇ ਹਨ । ਸੰਮੋਹਨ ਇਲਾਜ ਪ੍ਰਣਾਲੀ ਦਾ ਵੱਧ ਤੋਂ ਵੱਧ ਫਾਇਦਾ ਉਠਾਉਣ ਲਈ 6 ਤੋਂ 8 ਹਫਤਿਆਂ ਦੌਰਾਨ 10 ਤੋਂ 12 ਬੈਠਕਾਂ ਦੀ ਜਰੂਰਤ ਹੈ । ਹਰੇਕ ਵਿਅਕਤੀ ਨੂੰ ਆਤਮ-ਸੰਮੋਹਨ ਦੀ ਸਿਖਲਾਈ ਵੀ ਦਿੱਤੀ ਜਾਂਦੀ ਹੈ ਤਾਂ ਜੋ ਉਹ ਸੰਮੋਹਿਕ (Hypnotist) ਦੀ ਸਹਾਇਤਾ ਤੋਂ ਬਿਨਾਂ ਵੀ ਨਿਯਮਿਤ ਰੂਪ ਵਿਚ ਇਸ ਦੀ ਵਰਤੋਂ ਕਰ ਸਕੇ । ਇਹ ਅਸਲ ਬਿਮਾਰੀ ਦੇ ਇਲਾਜ਼ ਅਤੇ ਇਸਦੇ ਦੋਬਾਰਾ ਪੈਦਾ ਹੋਣ ਨੂੰ ਰੋਕਣ ਲਈ ਲਾਜ਼ਮੀ ਹੈ ।

ਉਸ ਔਰਤ ਨੂੰ ਜੋ ਇਸ ਇਲਾਜ ਪ੍ਰਣਾਲੀ ਤੋਂ ਫਾਇਦਾ ਉਠਾਉਣਾ ਚਾਹੁੰਦੀ ਹੈ, ਕਿਸੇ ਚੰਗੇ ਡਾਕਟਰ ਦਾ ਮਸ਼ਵਰਾ ਲੈਣਾ ਚਾਹੀਦਾ ਹੈ । ਇਸ ਗਲ ਪ੍ਰਤੀ ਸਾਵਧਾਨ ਰਹਿਣਾ ਚਾਹੀਦਾ ਹੈ ਕਿ ਬਹੁਤ ਸਾਰੇ ਅਜਿਹੇ ਅਖੌਤੀ ਸੰਮੋਹਿਕ ਵੀ ਮਿਲ ਜਾਂਦੇ ਹਨ ਜਿਹੜੇ ਨਾਂ ਤਾਂ ਡਾਕਟਰੀ ਲਿਹਾਜ ਨਾਲ ਯੋਗ ਹੁੰਦੇ ਅਤੇ ਨਾ ਹੀ ਉਨ੍ਹਾਂ ਨੇ ਸੰਮੋਹਨ ਦੀ ਵਰਤੋਂ ਕਰਨ ਸਬੰਧੀ ਕੋਈ ਵਿਗਿਆਨਕ ਸਿਖਲਾਈ ਪ੍ਰਾਪਤ ਕੀਤੀ ਹੁੰਦੀ ਹੈ । ਅਜਿਹੀ ਸੂਰਤ ਵਿਚ ਅਪਣੇ ਪਰਿਵਾਰਕ ਡਾਕਟਰ ਜਾਂ ਕਿਸੇ ਹੋਰ ਡਾਕਟਰ ਦੀ ਰਾਇ ਲੈਣਾ ਠੀਕ ਰਹਿੰਦਾ ਹੈ । ਕਿਉਂਕਿ ਉਨ੍ਹਾਂ ਨੂੰ ਇਸ ਖੇਤਰ ਦੇ ਮਾਹਿਰਾਂ ਬਾਰੇ ਜਾਣਕਾਰੀ ਹੁੰਦੀ ਹੈ ।

ਸ਼ਾਇਦ ਬਹੁਤਿਆਂ ਨੂੰ ਇਸ ਗਲ ਦੀ ਜਾਣਕਾਰੀ ਨਾ ਹੋਵੇ ਕਿ ਅਲਾਹਾਬਾਦ ਵਿਚ ਇੰਡੀਅਨ ਸੋਸਾਇਟੀ ਫਾਰ ਕਲੀਨਿਕਲ ਐਂਡ ਐਕਸਪੈਰੀਮੈਂਟਲ ਹਿਪਨਾਸਿਸ ਨਾਂ ਦੀ ਇੱਕ ਸੰਸਥਾ ਹੈ । ਇਸਦਾ ਮੈਂਬਰ ਬਨਣ ਲਈ ਇੱਕ ਕਾਬਲ ਡਾਕਟਰ ਹੋਣਾ ਜਰੂਰੀ ਹੈ ਅਤੇ ਇੱਕ ਸਿਖਲਾਈ ਕੋਰਸ ਤੋਂ ਬਾਅਦ ਸਮੋਹਨ ਦੀ ਵਰਤੋਂ ਕਰਨ ਦੀ ਇਜਾਜ਼ਤ ਦੇ ਦਿੱਤੀ ਜਾਂਦੀ ਹੈ ।

ਇਸ ਸੰਸਥਾ ਦਾ ਮੌਜੂਦਾ ਪ੍ਰਧਾਨ ਡਾ: ਐਚ. ਜਾਨਾ (H. Jana) ਹੈ ਜੋ ਸਥਾਨਕ ਮੈਡੀਕਲ ਕਾਲਜ ਵਿਚ

(ਬਾਕੀ ਸਫਾ 9 'ਤੇ)

# ਰਜ਼ਨੀਸ਼ੰ ਸਰਣੰ ਗੱਛਾਮੀ

**ਅਨੁਵਾਦ : ਤੇਜਿੰਦਰ ਸ਼ਹਿਰੀ**

ਰਜਨੀਸ਼ ਦੇ ਭਗਤਾ ਨੂੰ ਹੁਣ 'ਜੈ ਰਜਨੀਸ਼ ਹਰੇ' ਦੇ ਪਾਠ ਤੋਂ ਮੁਕਤੀ ਮਿਲ ਜਾਵੇਗੀ, ਕਿਉਂਕਿ ਰਜਨੀਸ਼ ਨੇ ਐਲਾਨ ਕਰ ਦਿੱਤਾ ਹੈ ਕਿ ਉਹ ਭਗਵਾਨ ਨਹੀਂ ਰਹੇ ਹੁਣ ਉਹਨਾਂ ਅੰਦਰ ਗੌਤਮ ਬੁੱਧ ਦੀ ਆਤਮਾਂ ਆ ਗਈ ਹੈ, ਇਸ ਲਈ ਉਹਨਾਂ ਨੂੰ ਗੌਤਮ ਬੁੱਧ ਹੀ ਆਖਿਆ ਜਾਵੇ ।

ਉਂਝ ਰਜਨੀਸ਼ ਨੂੰ ਵੀ ਇਹ 'ਤੱਤ-ਗਿਆਨ' ਖੁਦ ਪ੍ਰਾਪਤ ਨਹੀਂ ਹੋਇਆ, ਬਲਕਿ ਜਪਾਨ ਦੇ ਬੁੱਧ-ਮਠ ਦੀ ਇੱਕ ਭਿਕਸ਼ਣੀ ਕਾਤਜ਼ੁਆ ਇਸ਼ੀਦਾ ਨੂੰ ਹੋਇਆ ਕਿ ਬੁੱਧ ਰਜਨੀਸ਼ ਦੀ 'ਦੇਹ' ਦਾ ਇਸਤੇਮਾਲ ਕਰ ਰਹੇ ਹਨ। ਰਜਨੀਸ਼ ਨੇ ਫ਼ਰਮਾਇਆ ਹੈ- "ਅੱਜ ਤੋਂ ਬਾਅਦ ਤੁਸੀਂ ਮੈਨੂੰ ਗੌਤਮ ਬੁੱਧ ਦੇ ਰੂਪ ਵਿੱਚ ਦੇਖ ਸਕਦੇ ਹੋ । ਗੌਤਮ ਬੁੱਧ ਨੂੰ ਆਪਣੀ ਹੀ ਆਤਮਾ ਦੀ ਤਰ੍ਹਾਂ ਸਵੀਕਾਰ ਕਰਕੇ ਮੈ ਹਿੰਦੂਆਂ ਨਾਲੋ ਪੂਰੀ ਤਰ੍ਹਾਂ ਵੱਖ ਹੁੰਦਾ ਹਾਂ ਮੈਂ ਜੈਨ-ਮੱਤ ਨਾਲੋਂ ਵੀ ਪੂਰੀ ਤਰ੍ਹਾਂ ਵੱਖ ਹੁੰਦਾ ਹਾਂ ।" ਦਸੰਬਰ 1988 ਦੇ ਆਖਰੀ ਹਫਤੇ ਵਿੱਚ ਰਜਨੀਸ਼ ਨੇ ਪੂਨਾ ਵਿਖੇ ਇਹ ਐਲਾਨ ਕੀਤਾ ।

'ਅਵਤਾਰ' ਐਲਾਨ ਕਰਨ ਦਾ ਫ਼ੈਸ਼ਨ ਹੁਣ ਭਾਰਤ ਵਿੱਚ "ਬੈਗੀ' ਅਤੇ 'ਲੂਜ਼ਰ' ਕੱਪੜਿਆਂ ਦੀ ਤਰ੍ਹਾਂ, ਚੱਲ ਪਿਆ ਹੈ । ਜਿਵੇਂ ਕਿ ਪਿਛਲੇ ਦਿਨੀ ਦੂਰਦਰਸ਼ਨ ਦੇ 'ਰਮ ਇਣ' ਸੀਰੀਅਲ ਦੇ ਨਿਰਮਾਤਾ ਰਾਮਾਨੰਦ ਸਾਗਰ ਨੂੰ ਤੁਲਸੀਦਾਸ ਦਾ ਅਵਤਾਰ ਕਿਹਾ ਗਿਆ । (ਮਹਾਂਭਾਰਤ ਸੀਰੀਅਲ ਵਾਲੇ ਬੀ. ਆਰ. ਚੋਪੜਾ ਤੋਂ ਸ਼ਾਇਦ ਇਹ ਪੁੱਛਿਆ ਜਾਵੇਗਾ ਕਿ ਉਹ ਵਿਅਸ ਦਾ ਅਵਤਾਰ ਬਣਨਾਂ ਪੰਸਦ ਕਰਨਗੇ ਜਾਂ ਵੈਸ਼ੰਪਾਇਣ ਦਾ ?) ਇੱਕ ਜ਼ਮਾਨੇ ਵਿੱਚ ਰਾਜਨਿਤਕ ਆਗੂ ਰਾਜਨਰਾਇਣ ਭੀ ਨੇ ਆਪਣੇ ਆਪ ਨੂੰ ਰਾਜਨੀਤਕ ਹਨੂਮਾਨ ਦਾ ਅਵਤਾਰ ਐਲਾਨ ਕਰ ਦਿੱਤਾ ਸੀ ।

ਸ਼ੁਕਰ ਹੈ ਕਿ ਲਕ ਅਜੇ ਤੱਕ ਮਿਤ੍ਰਕ ਵਿਅਕਤੀਆਂ ਦੇ ਹੀ 'ਅਵਤਾਰ' ਐਲਾਨ ਕਰ ਰਹੇ ਹਨ । ਗਰੰਥਾਂ ਦੇ ਅਨੁਸਾਰ ਤਾਂ ਆਤਮਾਂ, ਪਰਮਾਤਮਾ ਦਾ ਹੀ ਇੱਕ ਅੰਸ ਹੈ ਅਤੇ ਪ੍ਰਮਾਤਮਾ ਆਪਣੇ ਇੱਕ ਅੰਸ਼ ਤੋਂ ਹੀ ਅਵਤਾਰ ਲੈਂਦਾ ਹੈ । ਇਸ ਲਈ ਹੋ ਸਕਦਾ ਹੈ ਅਗਲੇ ਕੁੱਝ ਸਾਲਾ ਵਿੱਚ ਕੋਈ ਆਪਣੇ ਆਪ ਨੂੰ 'ਦੂਸਰੇ ਅੰਸ਼' ਤੋਂ ਬਣਿਆ ਹੋਇਆ ਰਜਨੀਸ਼ ਦਾ ਹੀ ਅਵਤਾਰ ਐਲਾਨ ਕਰ ਦੇਵੇ ।

ਇਸ ਦੇ ਵਿਰੁੱਧ ਕੋਈ ਦਲੀਲ ਦੇਣ ਲੱਗੇ ਤਾਂ ਉਸ ਨੂੰ ਇਹ ਜ਼ਵਾਬ ਦਿੱਤਾ ਜਾ ਸਕਦਾ ਹੈ ਕਿ ਜੇਕਰ ਬੁੱਧ ਦੀ ਆਤਮਾਂ ਰਜਨੀਸ਼ ਦੀ ਦੇਹ ਵਿੱਚ, ਰਜ਼ਨੀਸ ਦੀ ਆਤਮਾ ਦੇ ਨਾਲ ਹੀ ਰਹਿ ਸਕਦੀ ਹੈ (ਜਿਵੇਂ ਮਕਾਨ ਮਾਲਕ ਅਤੇ ਕਿਰਾਏਦਾਰ) ਤਾਂ ਰਜਨੀਸ਼ ਦੀ ਹੀ ਆਤਮਾਂ ਦਾ ਅੰਸ਼ ਕਿਸੇ ਦੂਸਰੇ ਵਿਅਕਤੀ ਵਿੱਚ ਕਿਉਂ ਨਹੀਂ ਆ ਸਕਦਾ ? ਉਂਝ ਧਾਰਮਿਕ ਗਰੰਥਾਂ ਅਨੁਸਾਰ ਤਾਂ ਸਰੀਰ ਰੂਪੀ ਮਕਾਨ ਵਿੱਚ ਆਤਮਾਂ ਕੇਵਲ ਕਿਰਾਏਦਾਰ ਦੀ ਤਰ੍ਹਾਂ ਹੀ ਰਹਿੰਦੀ ਹੈ । ਸਰੀਰ ਨਾਲ ਉਸਦਾ ਲਗਾਉ ਨਹੀਂ ਹੁੰਦਾ । ਕਿਉਂਕਿ ਉਹ ਤਾਂ 'ਨਿਰਲੇਪ' ਹੈ (ਸ਼ਾਇਦ ਇਸੇ ਕਰਕੇ ਰਜਨੀਸ਼ ਸਰੀਰਕ ਕਰਮਾਂ ਨੂੰ ਨਿਰਦੋਸ਼ ਮੰਨਦੇ ਹਨ ) ।

ਉਂਜ ਇਹ ਗੱਲ ਸਮਝ ਵਿੱਚ ਨਹੀਂ ਆਉਦੀਂ ਕਿ ਸਰੀਰ ਵਿਚ ਦੋ ਆਤਮਾਵਾਂ ਕਿਵੇਂ ਰਹਿ ਰਹੀਆਂ ਹੋਣਗੀਆਂ ? ਲਗਦਾ ਹੈ ਰਜਨੀਸ਼ ਦੀ ਆਤਮਾਂ ਮਰ ਚੁੱਕੀ ਹੈ ! 'ਭਗਵਾਨ' ਸ਼ਬਦ ਦੀ ਜੋ ਪਰਿਭਾਸ਼ਾ ਰਜਨੀਸ਼ ਨੇ ਦਿੱਤੀ ਹੈ (ਭਗ = ਇਸਤ੍ਰੀ ਦੀ ਜਣਨ ਇੰਦਰੀ, ਵਾਨ = ਪੁਰਸ਼ ਦੀ ਜਣਨ ਇੰਦਰੀ ) ਉਸ ਤੋਂ ਫਾਦਰ ਕਾਮਿਲ ਬੁਲਕੇ ਜਿਹੇ ਸ਼ਬਦ-ਕੋਸ਼ਕਾਰਾਂ ਦੀਆਂ ਆਤਮਾਵਾਂ ਭੀ ਜਰੂਰ ਹੀ ਰਜਨੀਸ਼ ਦੀ ਦੇਹ ਵਿਚ ਪ੍ਰਵੇਸ ਕਰਨ ਲਈ ਉਤਵਲੀਆਂ ਹੋ ਰਹੀਆਂ ਹੋਣਗੀਆਂ ।

ਕੇਵਲ ਆਤਮਾਂ ਹੀ ਕਿਉ, ਸ਼ਾਇਦ ਉਹਨਾਂ ਦੀ ਦੁਕਾਨਦਾਰੀ ਭੀ ਚੋਪਟ ਹੋ ਚੁੱਕੀ ਹੈ । ਅਮਰੀਕਾ 'ਚੋਂ ਕੱਢੇ ਗਏ ਰਜਨੀਸ਼ ਨੂੰ ਹੁਣ ਭਾਰਤ ਚੋਂ ਵੀ ਆਪਣਾ ਬੋਰੀਆ-ਬਿਸਤਰਾ ਬੰਨ੍ਹਣ ਦੀ ਤਿਆਰੀ ਕਰਨੀ ਪੈ ਰਹੀ ਹੈ । ਸ਼ਾਇਦ ਇਸੇ ਕਰਕੇ ਉਹ ਆਪਣੇ ਆਪ ਨੂੰ ਹਿੰਦੂ ਧਰਮ ਤੋਂ 'ਵੱਖ' ਕਹਿ ਰਹੇ ਹਨ । ਲਗਦਾ ਹੈ ਉਹ ਕਿਸੇ ਬੁੱਧ-ਧਰਮ-ਅਨੁਯਾਈ ਦੇਸ, ਜਪਾਨ, ਥਾਈਲੈਂਡ ਜਾਂ ਲੰਕਾਂ ਵਿੱਚ ਘੁਸਣ ਦਾ ਅਭਿਆਸ ਕਰ ਰਿਹਾ ਹੈ । ਰਜਨੀਸ਼ ਦੀ ਆਤਮਾਂ ਚਾਹੇ ਮਰ ਚੁੱਕੀ ਹੋਵੇ,

(ਬਾਕੀ ਸਫਾ 9 'ਤੇ)



# ਦੰਦਾਂ ਦਾ ਅਕਾਰ ਘਟ ਰਿਹਾ ਹੈ

ਪਿਛਲੇ ਅੰਕ ਵਿੱਚ ਅਸੀਂ 'ਦੰਦ ਗਏ ਸਵਾਦ ਗਿਆ' ਦੇ ਸਿਰਲੇਖ ਹੇਠ ਦੰਦਾਂ ਨਾਲ ਸੰਬਧਿਤ ਕੁਝ ਜਾਣਕਾਰੀ ਦਿੱਤੀ ਸੀ । ਪਿਛਲੇ ਦਿਨੀਂ ਪੰਜਾਬੀ ਟ੍ਰਿਬਿਊਨ ਵਿੱਚ ਛਪੀ ਇੱਕ ਖੋਜ ਦੀ ਖਬਰ ਮੁਤਾਬਿਕ ਨਾ ਸਿਰਫ ਵਿਅਕਤੀ ਤੌਰ ਤੇ ਸਗੋਂ ਸਮੁੱਚੇ ਤੌਰ ਤੇ ਹੀ ਮਨੁੱਖੀ ਨਸਲ ਵਿਚੋਂ ਦੰਦ ਜਾ ਰਹੇ ਹਨ । ਸੋ ਜੇ ਇਹਨਾਂ ਦੰਦਾਂ ਨੂੰ ਮਜੂਦਾ ਰੂਪ ਵਿੱਚ ਕਾਇਮ ਰੱਖਣਾ ਹੈ ਤਾਂ ਇਹ ਜਰੂਰੀ ਹੋਵੇਗਾ ਕਿ ਮਨੁੱਖ ਜਾਤੀ ਹੁਣ ਚੇਤਨ ਤੌਰ ਤੇ ਆਪਨੀ ਖੁਰਾਕ ਅਤੇ ਦੰਦਾ ਦੀ ਸੰਭਾਲ ਦੇ ਕੁਦਰਤੀ ਢੰਗ ਤਰੀਕੇ ਅਪਣਾਏ ਖਬਰ ਇਸ ਤਰਾਂ ਹੈ

'ਅਮਰੀਕੀ ਡਾਕਟਰਾਂ ਨੇ ਦੰਦਾਂ ਬਾਰੇ ਨਵੀਂ ਖੋਜ ਕੀਤੀ ਹੈ ਉਂਜ ਤਾਂ ਸਰੀਰ ਵਿਗਿਆਨ ਦੇ ਹਰ ਖੇਤਰ ਵਿਚ ਹੀ ਨਵੀਂ ਖੋਜ ਹੁੰਦੀ ਜਾ ਰਹੀ ਹੈ ਅਤੇ ਵੱਡੇ ਤੋਂ ਵੱਡੇ ਅਪਰੇਸ਼ਨ ਬਿਨਾਂ ਤਕਲੀਫ ਦੇ ਹੋ ਰਹੇ ਹਨ । ਪਰ ਇਹ ਖੋਜ ਦੰਦਾ ਦੇ ਅਕਾਰ ਨਾਲ ਸਬੰਧਤ ਹੈ ਪਤਾ ਲੱਗਾ ਹੈ ਕਿ ਮਨੁੱਖ ਦੇ ਦੰਦਾਂ ਦਾ ਆਕਾਰ ਲਗਾਤਾਰ ਘਟ ਰਿਹਾ ਹੈ ਭਾਵੇਂ ਕਿ ਇਸ ਦੀ ਰਫਤਾਰ ਬਹੁਤ ਮੱਠੀ ਹੈ । ਫਿਰ ਵੀ ਇੱਕ ਸਮਾਂ ਅਜਿਹਾ ਆਵੇਗਾ ਜਦੋਂ ਮਨੁੱਖ ਦੇ ਦੰਦ ਬਿਲਕੁਲ ਨਹੀਂ ਹੋਣਗੇ । ਦੰਦਾਂ ਦੀ ਵਰਤੋਂ ਜਿਸ ਤਰਾਂ ਨਾਲ ਘਟਦੀ ਜਾ ਰਹੀ ਹੈ ਉਸ ਨੂੰ ਦੇਖਦੇ ਹੋਏ ਇਹ ਕੋਈ ਅਲੋਕਾਰੀ ਗੱਲ ਵੀ ਨਹੀਂ ਲਗਦੀ ।

ਸਾਡੇ ਪਿੰਡਾਂ ਵਿਚ ਹਾਲੇ ਭੁੱਜੇ ਦਾਣੇ ਅਤੇ ਛੱਲੀਆਂ ਚੱਬਣ, ਗੰਨੇ ਚੂਪਣ ਆਦਿ ਨਾਲ ਦੰਦਾਂ ਦੀ ਕਸਰਤ ਹੁੰਦੀ ਰਹਿੰਦੀ ਹੈ ਨਾਲ ਹੀ ਕਿੱਕਰ ਜਾਂ ਫਲਾਹ ਦੀ ਦਾਤਣ ਵੀ ਜਬਾੜਿਆਂ ਦੀ ਕਸਰਤ ਕਰਵਾਉਂਦੀ ਹੈ । ਪਰ ਸ਼ਹਿਰਾਂ ਵਿਚ ਨਾ ਤਾਂ ਉਪਰਲੀਆਂ ਨਿਆਮਤਾਂ ਮਿਲਦੀਆਂ ਹਨ ਅਤੇ ਨਾ ਦਾਤਣਾਂ ਦਾ ਹੀ ਰਿਵਾਜ ਰਿਹਾ ਹੈ । ਇਸ ਤਰ੍ਹਾਂ ਦੰਦਾਂ ਦੀ ਕਸਰਤ ਬਿਲਕੁਲ ਖਤਮ ਹੋ ਗਈ ਹੈ । ਇਹੀ ਕਾਰਨ ਹੈ ਸ਼ਹਿਰੀਆਂ ਦੇ ਦੰਦ ਪਿੰਡਾਂ ਵਾਲਿਆਂ ਨਾਲੋਂ ਛੇਤੀ ਖਰਾਬ ਹੁੰਦੇ ਹਨ । ਪੁਰਾਣੇ ਜ਼ਮਾਨੇ ਵਿਚ ਸਾਡੇ ਪੂਰਵਜਾਂ ਨੂੰ ਸਖਤ ਭੋਜਨ ਖਾਣਾ ਪੈਂਦਾ ਸੀ । ਇਸੇ ਕਾਰਨ ਉਨ੍ਹਾਂ ਦੇ ਦੰਦ ਵੱਡੇ ਹੁੰਦੇ ਸਨ । ਕਰੀਬ ਇਕ ਲੱਖ ਸਾਲ ਪਹਿਲਾਂ ਮਨੁੱਖ ਦੇ ਦੰਦ ਅੱਜ ਦੇ ਮਨੁੱਖ ਦੇ ਦੰਦਾਂ ਨਾਲੋਂ ਦੁੱਗਣੇ ਵੱਡੇ ਹੁੰਦੇ ਸਨ । ਹਰ ਇਕ ਹਜ਼ਾਰ ਸਾਲ ਵਿੱਚ ਇੰਨਾ ਦੇ ਅਕਾਰ ਵਿਚ ਇਕ ਫ਼ੀਸਦੀ ਕਮੀ ਹੁੰਦੀ ਰਹਿੰਦੀ ਹੈ । ●

---

(ਸਫਾ 7 ਦੀ ਬਾਕੀ)

ਪ੍ਰੋਫੈਸਰ ਹੋਣ ਦੇ ਨਾਲ ਨਾਲ ਅੰਤਰਰਾਸ਼ਟਰੀ ਪੱਧਰ ਦਾ ਹਿਪਨੋਥੈਰਾਪਿਸਟ ਵੀ ਹੈ । ਇਸ ਸੰਸਥਾ ਦੇ ਦਫਤਰ ਨਾਲ ਪੱਤਰ ਵਿਹਾਰ ਕਰਕੇ ਹਿਪਨੋਥੈਰਾਪਿਸਟਾਂ ਦੀ ਸੂਚੀ ਪ੍ਰਾਪਤ ਕੀਤੀ ਜਾ ਸਕਦੀ ਹੈ ।

ਆਖਰ ਵਿਚ ਮੈਂ ਇਸ ਗਲ ਉੱਪਰ ਜੋਰ ਦੇਣਾ ਚਾਹਵਾਂਗਾ ਕਿ ਸੰਮੋਹਨ ਇਲਾਜ ਪ੍ਰਣਾਲੀ ਔਰਤਾਂ ਦੀਆਂ ਜ਼ਿਆਦਾਤਰ ਬਿਮਾਰੀਆਂ ਲਈ ਅਨੁਕੂਲ ਹੈ ਫਿਰ ਵੀ ਇਸ ਇਲਾਜ ਪ੍ਰਣਾਲੀ ਵਿਚ ਕਿਸੇ ਵੀ ਇਲਾਜ ਪ੍ਰਣਾਲੀ ਨਾਲੋਂ ਵਧੇਰੇ ਪ੍ਰੇਰਣਾ (ਡਾਕਟਰ ਅਤੇ ਮਰੀਜ਼ ਦੋਹਾਂ ਵਲੋਂ), ਸਹਿਯੋਗ ਅਤੇ ਨਿਰੰਤਰ ਅਭਿਆਸ ਦੀ ਜਰੂਰਤ ਹੈ ।

● [Woman's Era ਵਿਚੋਂ]

---

(ਸਫਾ 8 ਦੀ ਬਾਕੀ)

ਜਾਂ ਦੂਸਰੀ ਆਤਮਾਂ ਦੇ ਆ ਜਾਣ ਨਾਲ ਮਰਨ ਕਿਨਾਰੇ ਪੁੱਜ ਗਈ ਹੋਵੇ, ਪਰੰਤੂ ਜਾਪਦਾ ਹੈ ਅਜੇ 'ਬੁੱਧੀ' ਨਹੀਂ ਮਾਰੀ ਗਈ ਹੈ, ਨਹੀਂ ਤਾਂ ਰਜਨੀਸ਼ ਜਰੂਰ ਹੀ ਇਹ ਜਾਣਦੇ ਹੋਣਗੇ ਕਿ ਬੁੱਧ ਦੀ ਸ਼ਰਣ ਵਿੱਚ ਜਾਣ ਤੋਂ ਬਾਅਦ ਭੀ ਭਾਰਤ ਵਿੱਚ ਤਾਂ ਉਹ ਹਿੰਦੂ ਹੀ ਕਹਾਉਣਗੇ ।

ਪਹਿਲਾਂ 'ਜੈਂਨ ਰਜਨੀਸ਼' ਫਿਰ 'ਅਚਾਰੀਆ ਰਜਨੀਸ, ਫਿਰ 'ਭਗਵਾਨ ਰਜਨੀਸ਼' ਅਤੇ ਹੁਣ 'ਬੁੱਧ ਰਜਨੀਸ਼' ! ਈਸ਼ਵਰੀ ਜਾਂ ਮੋਖਸ (ਮੁਕਤੀ) ਵਾਲੇ ਰਜਨੀਸ਼ ਧਰਮ ਦੇ ਅੰਧ-ਵਿਸਵਾਸ਼ਾਂ ਵਿੱਚ ਜਕੜੇ ਹੋਏ ਸਮਾਜ ਨੂੰ ਹੋਰ ਕਿੱਥੇ ਲੈ ਜਾਣਗੇ ? ਦੇਖਦੇ ਰਹੋ ।

ਰਜਨੀਸ਼ ਦੇ ਭਗਤ ਸ਼ਾਇਦ ਅੱਜ ਕੱਲ੍ਹ ਹੇਠ ਲਿਖੇ ਪ੍ਰਾਰਥਨਾ-ਮੰਤਰ ਦਾ ਜਾਪ ਕਰ ਰਹੇ ਹੋਣਗੇ—

ਰਜਨੀਸ਼ੰ ਸ਼ਰਣੰ ਗੱਛਾਮੀ, ਸੰਭੋਗ ਸ਼ਰਣ ਗੱਛਾਮੀ
(ਅਤੇ ਅੰਤ ਵਿੱਚ) ਧੰਮ ਸ਼ਰੰਣ ਗੱਛਾਮੀ

ਕਿਉਂਕਿ ਧਰਮ ਤੋਂ ਬਿਨਾਂ ਤਾਂ ਅਸੀਂ ਰਹਿ ਹੀ ਨਹੀਂ ਸਕਦੇ ਨਾ ! ਸਾਨੂੰ ਧਰਮ ਵੀ ਚਾਹੀਦਾ ਹੈ ਅਤੇ ਅਵਤਾਰ ਭੀ ! ਆਖੀਰ ਅਸੀਂ ਸੰਸਾਰ ਦੇ ਸਭ ਤੋਂ ਧਾਰਮਿਕ ਵਿਅਕਤੀ ਜੋ ਹਾਂ ।

['ਸਰਿਤਾ' ਚੋਂ ਧੰਨਵਾਦ ਸਹਿਤ]

●

# ਆਪੋ ਆਪਣਾ ਧਰਮ

—ਪ੍ਰਕਾਸ਼

'ਬਾਊ ਜੀ, ਇਕ ਧਰਮ ਤੁਹਾਡਾ', ਫਿਰ ਨਿੱਠ ਕੇ ਬਹਿੰਦਿਆਂ ਉਸ ਅੱਗੇ ਗੱਲ ਤੋਰੀ, 'ਤੇ ਇਕ ਧਰਮ ਮੇਰਾ, ਹੈ ਕਿ ਨਹੀਂ ?'

'ਉਹ ਤਾਂ ਗੱਲ ਠੀਕ ਏ ਪ੍ਰੇਮ ਸਿਹਾਂ, ਪਰ ਅੱਜ ਧਰਮ ਨੂੰ ਕਿਥੋਂ ਖਤਰਾ ਪੈ ਗਿਆ ?' ਮੈਨੂੰ ਲੱਗਾ ਜਿਵੇਂ ਕੁਝ ਗਲਤ ਜਿਹਾ ਉਸ ਨਾਲ ਹੋਇਆ ਹੋਵੇ। ਉਸ ਦੀਆਂ ਅੱਖਾਂ ਤੋਂ ਪਤਾ ਲਗਦਾ ਸੀ ਕਿ ਉਹ ਸਾਰੀ ਰਾਤ ਸੁੱਤਾ ਨਹੀਂ।

'ਚਲੋ ਧਰਮ ਦੀ ਗੱਲ ਮੈਂ ਬਾਅਦ 'ਚ ਕਰਦਾ ਹਾਂ, ਤੁਸੀਂ ਇਕ ਗੱਲ ਹੋਰ ਦੱਸੋ, ਸ਼ੈਤ ਤੁਸੀਂ ਵੀ ਸੁਣਿਆ ਹੋਵੇਗਾ ਰੇਡੂਏ ਤੋਂ ਇਹ ਕਹਿੰਦਿਆਂ ਕਿ ਹੋ ਸਕਦਾ ਤੁਹਾਡੇ ਗੁਆਂਡ 'ਚ ਕੋਈ ਬਿਮਾਰੀ ਹੋਵੇ ਜਾਂ ਕਿਸੇ ਦੇ ਇਮਤਿਹਾਨ ਹੋਣ ਤੇ ਉਹ ਪੜ ਰਿਹਾ ਹੋਵੇ ਇਸ ਕਰਕੇ ਰੇਡੂਆ ਹੌਲੀ ਵਜਾਓ, ਸੁਣਿਆ ਏ ਨਾ ?'

'ਹਾਂ ਸੁਣਿਆ ਏ ਤੇ ਇਹ ਕੋਈ ਮਾੜੀ ਗੱਲ ਤਾਂ ਨਹੀਂ, 'ਮੈਂ ਕਦੋਂ ਕਹਿੰਦਾ ਹਾਂ ਬਈ ਕਿ ਇਹ ਮਾੜੀ ਗੱਲ ਏ।'

'ਪ੍ਰੇਮ ਸਿਹਾਂ, ਕੀ ਗੱਲ ਸੁੱਖ ਤਾਂ ਹੈ ਨਾ ?'

'ਵੈਸੇ ਤਾਂ ਮੈਂ ਸੁਖੀ ਹਾਂ ਪਰ ਦੁੱਖ ਵੀ ਕਿਹੜੇ ਇਕ ਕਿਸਮ ਦੇ ਹੁੰਦੇ ਨੇ ? ਇਹ ਵੀ ਕਈ ਤਰਾਂ ਆ ਕੇ ਘੇਰਦੇ ਨੇ।

'ਪਰ ਤੈਨੂੰ ਕੀ ਹੋਇਆ ਏ ?'

'ਮੈਨੂੰ ਕੀ ਹੋਣਾ ਏ? ਚੰਗਾ ਇਕ ਗੱਲ ਦੱਸਣਾ ਜਰਾ ਬਈ ਜਿਵੇਂ ਤੁਹਾਡਾ ਧਰਮ ਆਪਣਾ ਏ ਤੇ ਮੇਰਾ ਆਪਣਾ। ਮੰਨ ਲਓ ਇਸ ਦਾ ਪ੍ਰਚਾਰ ਕਰਨਾ ਵੀ ਮਾੜਾ ਨਹੀਂ ਪਰ ਬਦੋ ਬਦੀ ਲੋਕਾਂ ਦੀਆਂ ਨੀਂਦਾਂ ਲੌਡ ਸਪੀਕਰ ਲਾ ਕੇ ਖਰਾਬ ਕਰਨਾ ਕਿਹੜਾ ਧਰਮ ਕਹਿੰਦਾ ਏ ?'

'ਹੋਇਆ ਕੀ ਏ ?'

'ਹੋਣਾ ਕੀ ਏ, ਪਤਾ ਨਹੀਂ ਲੋਕਾਂ ਨੂੰ ਕੀ ਹੋ ਗਿਆ ਏ। ਪਿਛੇ ਜਿਹੇ ਸਾਡੇ ਪਿੰਡ ਜਗਰਾਤਾ ਸੀ, ਸਾਰੀ ਰਾਤ ਉਚੀ ਹੇਕ ਵਿਚ ਗਾਉਣ ਵਾਲਾ ਭੇਟਾ ਗਾਈ ਗਿਆ, ਚਲੋ ਭੇਟਾ ਗਾਵੇ ਪਰ ਆਹ ਕੀ ਹੋਇਆ ਬਈ 'ਉਸ ਦੀ ਜੀਭ 'ਤੇ ਪੈ ਜਾਣ ਛਾਲੇ ਜਿਹੜਾ ਜੈ ਮਾਤਾ ਦੀ ਨਾ ਬੋਲੇ.' ਪਤਾ ਨਹੀਂ ਇਹ ਕਿਹੋ ਜਿਹੇ ਧਰਮ ਦਾ ਕਿਹੋ ਜਿਹਾ ਪ੍ਰਚਾਰ ਕਰਨ ਦਾ ਤਰੀਕਾ ਏ ? ਆਪਣੇ ਘਰ ਬੈਠੇ ਤੁਸੀਂ ਜੋ ਮਰਜੀ ਏ ਕਰੋ ਬਈ ਦੂਸਰਿਆਂ ਦਾ ਕੂੰਡਾ ਕਿਉਂ ਕਰੀ ਜਾਂਦ ਨੇ।'

'ਗੱਲ ਤਾਂ ਤੇਰੀ ਠੀਕ ਏ ਪਰ ਹੁਣ ਦਸ ਮੈਂ ਕੀ ਕਰ ਸਕਦਾ ਹਾਂ'।

'ਬਾਊ ਜੀ ਕਰਨ ਨੂੰ ਤਾਂ ਸਾਰਾ ਕੁਝ ਹੋ ਸਕਦਾ ਏ, ਇਹੋ ਜਿਹੇ ਲਾਊਡ ਸਪੀਕਰ ਲਾਉਣ ਦੀ ਇਜਾਜਤ ਹੀ ਨਹੀਂ ਦੇਣੀ ਚਾਹੀਦੀ। ਹੁਣ ਤੁਸੀਂ ਦੇਖੋ ਸਾਡੇ ਗੁਆਂਡ ਹੀ ਕਿਸੇ ਨੇ ਖੰਡ ਪਾਠ ਕਰਾਇਆ ਸੀ। ਜੀ ਸਦਕੇ ਧਰਾਵੇ, ਪਰ ਲੌਡ ਸਪੀਕਰ ਲਾ ਕੇ ਲੋਕਾਂ ਨੂੰ ਸੁਨਾਉਣ ਦਾ ਭਲਾਂ ਕੀ ਲਾਭ ? ਪਤਾ ਨਹੀਂ ਬੰਦਾ ਕਿਹੜੇ ਵੇਲੇ ਕੀ ਪਿਆ ਕਰਦਾ ਹੋਵੇ, ਕੋਈ ਚੰਗਾਂ ਲਗਦਾ ਏ। ਚਲੋ ਵਾਗਰੂ ਵਾਗਰੂ ਕਰ-ਦਿਆਂ ਭੋਗ ਪੈ ਗਿਆ। ਸ਼ੁਕਰ ਕੀਤਾ ਪਰ ਉਨਾਂ ਪਤਾ ਨਹੀਂ ਕਿਥੋਂ ਕੋਈ ਰਾਗੀ ਫੜਿਆ ਤੇ ਸ਼ਾਮ ਨੂੰ ਆਪਣੀ ਵਲੋਂ ਕੀਰਤਨ ਸ਼ੁਰੂ ਕਰ ਦਿਤਾ। ਵਾਜ ਉਸਦੀ ਕੰਨ ਪਾੜਦੀ ਜਾਵੇ 'ਕਾਵਾਂ, ਕੁੱਤਿਆਂ, ਗਧਿਆਂ ਦੀ ਜੂਨੇ ਪੈਣਗੇ ਜਿਨਾਂ ਨੇ ਗੁਰੂ ਨਹੀਂ ਧਾਰਿਆ'। ਬਸ ਇਹੋ ਜਿਹਾ ਹੀ ਕੁਝ। ਸਮਝ ਨਹੀਂ ਆਉਂਦੀ ਇਹ ਕਿਸ ਦੀ ਬਾਣੀ ਸੀ ਤੇ ਇਹ ਲੋਕਾਂ ਉਤੇ ਥੋਪਣ ਦੀ ਐਡੀ ਇਨਾਂ ਲੋਕਾਂ ਨੂੰ ਭਲਾ ਕੀ ਲੋੜ ਪੈ ਗਈ ? ਬਸ ਬਾਊ ਜੀ ਸਾਰੀ ਰਾਤ ਨਹੀਂ ਸੌਂ ਸਕਿਆ। ਹੁਣ ਵੀ ਆਉਂਦੀ ਵਾਰੀ ਡਾਕਟਰ ਨੂੰ ਵਿਖਾ ਕੇ ਆਇਆ ਹਾਂ, ਥਕਾ-ਵਟ ਜਿਹੀ ਮਹਿਸੂਸ ਹੁੰਦੀ ਸੀ। ਉਹ ਕਹਿੰਦਾ ਕਿ ਬਲੱਡ ਪ੍ਰੈਸ਼ਰ ਘੱਟ ਏ, ਕਹਿੰਦਾ ਅਰਾਮ ਕਰ ਮੈਨੂੰ। ਉਸ ਨੂੰ ਵੀ ਇਹੋ ਕਿਹਾ ਕਿ ਡਾਕਟਰ ਸਾਬ ਜਦ ਤਕ ਇਹ ਧਰਮ ਦੀ ਦੁਹਾਈ ਪੈਂਦੀ ਰਹਿਣੀ ਏ ਲੋਕਾਂ ਨੂੰ ਬਿਮਾਰੀਆ ਲਗਦੀਆਂ ਰਹਿਣੀਆਂ ਨੇ। ਉਹ ਮੇਰੀ ਗੱਲ ਸੁਣ ਕੇ ਅੱਗੋਂ ਹੱਸਣ ਲੱਗ ਪਿਆ, ਭਲਾ ਇਸ ਵਿਚ ਹੱਸਣ ਵਾਲੀ ਕਿਹੜੀ ਗੱਲ ਸੀ'।

'ਪ੍ਰੇਮ ਸਿਹਾਂ ਵੈਸੇ ਤਾਂ ਤੇਰੀ ਗੱਲ ਖਾਲਸ ਦੁੱਧ ਵਾਂਗ ਸਹੀ ਏ, ਪਰ ਹੁਣ ਕੀਤਾ ਕੀ ਜਾਵੇ' ?

'ਬਾਊ ਜੀ, ਤੁਸੀਂ ਖਬਾਰ 'ਚ ਇਹ ਖਬਰ ਨਹੀਂ ਛਪਵਾ ਸਕਦੇ ਕਿ ਆਪਣੇ ਆਪਣੇ ਧਰਮ ਨਾਲ ਆਪਣੇ ਆਪਣੇ ਘਰਾਂ 'ਚ ਜਿਵੇਂ ਮਰਜੀ ਏ ਨਜਿੱਠੋ ਪਰ ਲੋਕਾਂ ਨੂੰ ਬੀਮਾਰ ਕਰਨ ਦਾ ਕਿਸੇ ਨੂੰ ਹੱਕ ਨਹੀਂ। ਇਹ ਲੌਡਸਪੀਕਰ ਲਗਣੇ ਬੰਦ ਹੋਣੇ ਚਾਹੀਦੇ ਨੇ'।

'ਹਾਂ, ਇਹ ਖਬਰ ਤਾਂ ਛਪ ਜਾਵੇਗੀ ਪਰ ਕੀ ਇਸ ਨਾਲ ਕੋਈ ਫਰਕ ਪੈਣ ਲੱਗਾ ਏ ? ਕੀ ਇਹ ਸਰਕਾਰੀ ਅਧਿਕਾਰੀ ਕੋਈ ਅਧਰਮੀ ਥੋੜਾ ਨੇ ? ਇਨਾਂ ਦਾ ਵੀ ਤਾਂ ਕੋਈ ਧਰਮ ਹੋਵੇਗਾ ਤੇ ਫਿਰ ਕਦੀ ਨਾ ਕਦੀ ਇਹ ਵੀ ਇਸੇ ਤਰਾਂ ਕਰਦੇ ਹੋਣਗੇ' ?

'ਬਾਊ ਜੀ, ਇਨਾਂ ਸਰਕਾਰੀ ਅਧਿਕਾਰੀਆਂ ਦਾ ਕੋਈ ਧਰਮ ਨਹੀਂ ਹੁੰਦਾ, ਇਨਾਂ ਦਾ ਤਾਂ ਬੱਸ ਇਕੋ ਧਰਮ ਹੁੰਦਾ ਏ ਤੇ ਉਹ ਤੁਸੀਂ ਵੀ ਜਾਣਦੇ ਹੋ।' ਇਹ ਕਹਿਕੇ ਉਹ ਉਠਿਆ ਤੇ ਫਿਰ ਆਪਣਾ ਡੋਲੂ ਚੁੱਕ ਪੌੜੀਆਂ ਉਤਰ ਗਿਆ।

-ਪੰਜਾਬੀ ਟ੍ਰਿਬਿਊਨ ਵਿਚੋਂ



# ਕੰਪਿਊਟਰ ਯੁੱਗ 'ਚ ਨਰਬਲੀਆਂ

—ਦਲਬੀਰ

ਪਿਛਲੇ ਦਿਨੀਂ ਪੁਲੀਸ ਨੇ ਇਕ ਅਜਿਹੇ ਬਾਪ ਨੂੰ ਗ੍ਰਿਫਤਾਰ ਕੀਤਾ ਜਿਸ ਨੇ ਆਪਣੇ ਹੀ ਸੱਤ ਸਾਲਾਂ ਦੇ ਪੁੱਤਰ ਨੂੰ ਕਾਲੀ ਮਾਤਾ ਦੀ ਮੂਰਤੀ ਸਾਹਮਣੇ ਬਲੀ ਚੜਾ ਦਿਤਾ। "ਬਾਪੂ ਮੈਨੂੰ ਬਲੀ ਨਾ ਚੜ੍ਹਾ" ਦੀਆਂ ਅਵਾਜ਼ਾਂ ਲਿਲਕੜੀਆਂ ਨਾਲ ਵੀ ਉਸ ਨਿਰਦਈ ਬਾਪ ਦਾ ਕਾਲਜਾ ਨਹੀਂ ਕੰਬਿਆ ਜਿਹੜਾ ਚਾਹੁੰਦਾ ਸੀ ਕਿ ਕਾਲੀ ਮਾਤਾ ਉਸ ਨੂੰ ਦਰਸ਼ਨ ਦੇਵੇ। ਉਹ ਹੱਤਿਆ ਉਸ ਨੇ ਗੰਗਾ ਕਿਨਾਰੇ ਕੀਤੀ। ਪੁਲੀਸ ਪਾਸ ਆਪਣੇ ਬਿਆਨ ਵਿਚ ਕਿਹਾ ਕਿ ਉਸ ਨੂੰ ਆਪਣੇ ਇਸ ਕੁਕਰਮ ਉਤੇ ਕੋਈ ਦੁੱਖ ਨਹੀਂ ਹੈ ਕਿਉਂਕਿ ਉਸ ਨੂੰ ਹਾਲੇ ਵੀ ਆਸ ਹੈ ਕਿ ਦੇਵੀ ਉਸ ਨੂੰ ਜਰੂਰ ਦਰਸ਼ਨ ਦੇਵੇਗੀ। ਉਸ ਨੇ ਘਟਨਾ ਵਾਲੇ ਦਿਨ ਆਪਣੇ ਪੁਤਰ ਨੂੰ ਉਂਗਲੀ ਲਾ ਕੇ ਤੜਕੇ ਹੀ ਮੰਦਰ ਵਲ ਤੋਰ ਲਿਆ ਸੀ ਅਤੇ ਪੁੱਤਰ ਨੂੰ ਇਸ ਗੱਲ ਦਾ ਚਿੱਤਰੇਤਾਂ ਵੀ ਨਹੀਂ ਸੀ ਕਿ ਉਸ ਨਾਲ ਕੀ ਵਾਪਰਨ ਵਾਲਾ ਹੈ। ਇਹ ਘਟਨਾ ਯੂ. ਪੀ. ਦੇ ਇਕ ਸ਼ਹਿਰ ਵਿਚ ਨਵੰਬਰ ਦੇ ਸ਼ੁਰੂ ਵਿਚ ਵਾਪਰੀ।

ਇਸੇ ਕਿਸਮ ਦੀ ਇਕ ਵਾਰਦਾਤ ਸਾਲ ਕੁ ਪਹਿਲਾਂ ਦੋਰਾਹਾ ਜਿਲਾ ਲੁਧਿਆਣਾ ਵਿਚ ਵਾਪਰੀ ਸੀ ਜਦੋਂ ਇਕ ਔਰਤ ਅਤੇ ਉਸ ਦੇ ਨੌਜਵਾਨ ਪੁੱਤਰ ਨੇ ਆਪਣੇ ਹੀ ਗੁਆਂਢ ਦੇ ਇਕ ਬੱਚੇ ਨੂੰ ਚੁੱਕ ਕੇ ਮੌਤ ਦੇ ਘਾਟ ਉਤਾਰ ਦਿਤਾ ਸੀ।

ਅਕਤੂਬਰ ਦੇ ਆਖੀਰੀ ਹਫਤੇ ਬੰਬਈ ਤੋਂ ਕਰੀਬ ਪੰਜਾਹ ਕੁ ਕਿਲੋਮੀਟਰ ਦੂਰ ਅਮਰਨਾਥ ਵਿਚ ਪੰਜ ਸਾਲਾਂ ਦੇ ਇਕ ਬੱਚੇ ਵਿਨਾਇਗਮ ਦੀ ਲਾਸ਼ ਇਕ ਛੱਪੜ ਵਿਚੋਂ ਮਿਲੀ। ਉਹ ਚਾਰ ਦਿਨਾਂ ਤੋਂ ਗੁੰਮ ਦਸਿਆ ਜਾਂਦਾ ਸੀ। ਜਦੋਂ ਉਸ ਦੀ ਲਾਸ਼ ਮਿਲੀ ਤਾਂ ਉਸ ਉਤੇ ਬੁਰੀ ਤਰਾਂ ਕੁੱਟਮਾਰ ਦੇ ਨਿਸ਼ਾਨ ਸਨ ਅਤੇ ਉਸ ਦੀ ਜੀਭ ਕਟੀ ਹੋਈ ਸੀ। ਪੁਲੀਸ ਨੂੰ ਸ਼ੱਕ ਹੈ ਕਿ ਵਿਨਾਇਗਮ ਨੂੰ ਤਸੀਹੇ ਦੇ ਕੇ ਮਾਰਿਆ ਗਿਆ ਹੈ। ਇਹ ਬੱਚਾ ਪੜ੍ਹਦਾ ਤਾਂ ਭਾਵੇਂ ਕੇ. ਜੀ. ਵਿਚ ਸੀ, ਪਰ ਬੜਾ ਹੋਣਹਾਰ ਤੇ ਚੁਸਤ ਸੀ। ਲਾਸ਼ ਦੇ ਪੋਸਟਮਾਰਟਮ ਤੋਂ ਪਤਾ ਲੱਗਾ ਕਿ ਅਗਵਾ ਕਰਨ ਵਾਲਿਆਂ ਨੇ ਵਿਨਾਇਗਮ ਦੀ ਜੀਭ ਕੱਟਣ ਤੋਂ ਪਹਿਲਾਂ ਉਸ ਨੂੰ ਬੁਰੀ ਤਰਾਂ ਕੁਟਿਆ ਮਾਰਿਆ ਉਸ ਦੀਆਂ ਕਈ ਥਾਂਵਾਂ ਤੋਂ ਹੱਡੀਆਂ ਤੋੜ ਦਿਤੀਆਂ ਅਤੇ ਉਸ ਤੋਂ ਬਾਅਦ ਉਸ ਦੀ ਜੀਭ ਫੜ ਕੇ ਖਿੱਚੀ ਗਈ ਅਤੇ ਚਾਕੂ ਨਾਲ ਕੱਟ ਲਈ ਗਈ। ਇਹ ਕਤਲ ਕਰਨ ਤੋਂ ਬਾਅਦ ਦੋ ਦਿਨ ਤਕ ਲਾਸ਼ ਕਿਤੇ ਹੋਰ ਲੁਕਾਈ ਰੱਖੀ। ਲਾਸ਼ ਲੱਭਣ ਤੋਂ 72 ਘੰਟੇ ਪਹਿਲਾਂ ਹੀ ਇਹ ਛੱਪੜ ਵਿਚ ਸੁੱਟੀ ਗਈ।

ਅਜਿਹੀਆਂ ਅੰਧ ਵਿਸਵਾਸ਼ ਨਾਲ ਸਬੰਧਤ ਹੱਤਿਆਵਾਂ ਭਾਰਤ ਵਿਚ ਕੋਈ ਨਵੀਂ ਗੱਲ ਨਹੀਂ ਹੈ। ਸਦੀਆਂ ਤੋਂ ਚਲੇ ਆ ਰਹੇ ਵਿਸਵਾਸ਼ਾਂ ਤੋਂ ਅੱਜ ਕੱਲ ਵਿਗਿਆਨਕ ਯੁੱਗ ਵਿਚ ਖਹਿੜਾ ਨਹੀਂ ਛੁਡਾਇਆ ਜਾ ਸਕਿਆ। ਇਸੇ ਸਾਲ ਜੂਨ ਵਿਚ ਰਾਇਪੁਰ (ਮੱਧ ਪ੍ਰਦੇਸ਼) ਦੇ ਇਕ ਅਖੌਤੀ ਤਾਂਤਰਿਕ ਗੋਕੁਲ ਨੇ ਆਪਣੇ ਸੱਤ ਚੇਲਿਆਂ ਨੂੰ ਇਹ ਕਹਿ ਕੇ ਆਤਮ-ਹੱਤਿਆ ਕਰਨ ਲਈ ਤਿਆਰ ਕਰ ਦਿਤਾ ਸੀ ਕਿ ਉਹ ਉਨਾਂ ਨੂੰ ਜਿਉਂਦਾ ਕਰ ਦੇਵੇਗਾ। ਉਹ ਸੱਤ ਦੇ ਸੱਤ ਚੇਲੇ ਆਪਣੇ ਆਪ ਨੂੰ ਅੱਗ ਲਾ ਕੇ ਜਾਂ ਰੇਲ ਗੱਡੀ ਹੇਠਾਂ ਆ ਕੇ ਮਰ ਗਏ। ਇਸ ਬਦਲੇ ਗੋਕੁਲ ਨੂੰ ਗ੍ਰਿਫਤਾਰ ਕਰ ਲਿਆ ਗਿਆ ਸੀ।

ਪਰ ਚਾਰ ਮਹੀਨੇ ਹਵਾਲਾਤ ਵਿਚ ਰਹਿਣ ਪਿਛੋਂ ਜਦੋਂ ਉਸ ਨੂੰ ਜਮਾਨਤ ਉਤੇ ਰਿਹਾਅ ਕੀਤਾ ਗਿਆ ਤਾਂ ਉਸ ਨੇ ਦੋ ਹੋਰ ਚੇਲਿਆਂ ਅੰਜਨੀ ਕੁਮਾਰ ਉਪਾਧਿਆਏ ਅਤੇ ਨਾਰਾਇਣ ਸਾਹੂ ਨੂੰ ਭਰਮਾ ਲਿਆ ਕਿ ਉਹ ਆਤਮਦਾਹ ਕਰ ਲੈਣ ਕਿਉਂਕਿ ਉਹ ਮਗਰੋਂ ਉਨਾਂ ਨੂੰ ਜਿਊਂਦੇ ਕਰ ਲਵੇਗਾ। ਉਸ ਇਹ ਵੀ ਕਿਹਾ ਕਿ ਪਹਿਲਾਂ ਇਸ ਰਾਹ ਉਤੇ ਚਲੇ ਸੱਤ ਬੰਦੇ ਮਦਰਾਸ ਦੇ ਕਨਖੀਆ ਮੰਦਰ ਵਿਚ ਜਿਊਂਦੇ ਉਨਾਂ ਦਾ ਇੰਤਜ਼ਾਰ ਕਰ ਰਹੇ ਹਨ। ਉਸ ਕਿਹਾ ਕਿ ਉਹ ਆਪਣੀਆਂ ਤਾਂਤਰਿਕ ਸ਼ਕਤੀਆਂ ਨਾਲ ਮਦਰਾਸ ਤੋਂ ਇਕ ਹਵਾਈ ਜਹਾਜ ਵੀ ਮੰਗਵਾਏਗਾ। ਪਰ ਜਦੋਂ ਜਹਾਜ ਨਾਂ ਆਇਆ ਤਾਂ ਅੰਜਨੀ ਨੂੰ ਸ਼ੱਕ ਪੈ ਗਿਆ ਅਤੇ ਉਸ ਨੇ ਲੋਕਾਂ ਨੂੰ ਦੱਸ ਦਿਤਾ। ਇਸ ਤਰਾਂ ਦੋਵੇਂ ਚੇਲੇ ਤਾਂਤਰਿਕ ਦੇ ਚੁੰਗਲ ਤੋਂ ਬਚ ਗਏ।

ਇਹ ਸਾਰਾ ਕੁਝ ਉਦੋਂ ਹੋ ਰਿਹਾ ਹੈ ਜਦੋਂ ਅਸੀਂ ਅਤੇ ਸਾਡੇ ਪ੍ਰਧਾਨ ਮੰਤਰੀ ਇੱਕਵੀਂ ਸੰਦੀ ਵਿਚ ਦਾਖਲ ਹੋਣ ਦੀਆਂ ਗੱਲਾ ਬਹੁਤ ਸ਼ਾਨ ਨਾਲ ਕਰ ਰਹੇ ਹਾਂ। ਹੋਵੇ ਵੀ ਕਿਉਂ? ਜਦੋਂ ਖੁਦ ਪ੍ਰਧਾਨ ਮੰਤਰੀ, ਜਿਹੜੇ ਕੰਪਿਊਟਰ ਤੋਂ ਬਿਨਾਂ ਕੋਈ ਗੱਲ ਨਹਾਂ ਕਰਦੇ, ਵਖ ਵਖ ਮੰਦਰਾਂ ਵਿਚ ਜਾ ਕੇ ਪਾਠ ਪੂਜਾ ਕਰਨ, ਯੱਗ ਕਰਵਾਉਣ ਅਤੇ ਉਨਾ ਦੀਆਂ ਤਸਵੀਰਾਂ ਤੇ ਖਬਰਾਂ ਅਖਬਾਰਾਂ ਵਿਚ ਛਪਣ ਤਾਂ ਆਮ ਲੋਕਾਂ ਦਾ ਕੀ ਹਾਲ ਹੋਏਗਾ। ਕਦੇ ਕੋਈ ਬਾਲ ਜੋਗੀ, ਕਦੇ ਸਿੱਧ ਯੋਗੀ, ਕਦੇ ਕੋਈ ਚੰਦਰ ਸਵਾਮੀ ਅਤੇ ਕਦੇ ਕੋਈ ਸਾਈਂ ਬਾਬਾ ਰਿੱਧੀਆਂ ਸਿੱਧੀਆਂ ਅਤੇ ਕਰਾਮਾਤਾਂ ਦੀਆਂ ਗੱਲਾਂ ਕਰ ਕੇ ਲੋਕਾਂ ਨੂੰ ਭਰਮਾਈ ਰਖਦਾ ਹੈ ਅਤੇ ਆਪਣਾ ਤੋਰੀ ਫੁਲਕਾ ਚਲਾਈ ਰਖਦਾ ਹੈ। ਸ੍ਰੀ ਰਾਜੀਵ ਗਾਂਧੀ ਗੱਲਾਂ ਤਾਂ ਕਰਦੇ ਹਨ ਵਿਗਿਆਨ ਦੀਆਂ, ਪਰ ਉਨਾਂ ਨੂੰ ਕੋਈ ਪੁੱਛਣ ਵਾਲਾ ਹੋਵੇ ਕਿ ਸਤੰਬਰ ਦੇ ਆਖਰੀ ਅਤੇ ਅਕਤੂਬਰ ਦੇ ਪਹਿਲੇ ਹਫਤੇ ਦਿੱਲੀ ਦੇ ਇਕ ਕਾਂਗਰਸੀ ਪਾਰਲੀਮੈਂਟ ਮੈਂਬਰ ਦੇ ਘਰ ਕਰਵਾਏ ਗਏ ਨੌ ਦਿਨਾਂ ਦੇ ਯੱਗ ਵਿਚ ਉਹ ਅਤੇ ਓਨਾਂ ਦਾ ਗ੍ਰਹਿ ਮੰਤਰੀ ਬੂਟਾ ਸਿੰਘ ਕੀ ਕਰ ਰਹੇ ਸਨ ? ਕੀ ਵਿਸ਼ਵ ਅਮਨ ਅਤੇ ਲੋਕਾਂ ਦੀ ਭਲਾਈ, ਜਿਸ ਲਈ ਇਹ ਯੱਗ ਕਰਨ ਦਾ ਦਾਅਵਾ ਕੀਤਾ ਗਿਆ ਹੈ, ਲਈ ਹੋਰ ਕੋਈ ਰਾਹ ਨਹੀਂ ਰਹਿ ਗਿਆ ?

ਜੇ ਖੁਦ ਪ੍ਰਧਾਨ ਮੰਤਰੀ ਹੀ ਇਸ ਤਰਾਂ ਦੇ ਕੁਰਾਹੇ ਦਾ ਅਤੇ ਅਣਵਿਗਿਆਨਕ ਸੋਚ ਦਾ ਸ਼ਿਕਾਰ ਹਨ ਤਾਂ ਆਮ ਅਨਪੜ੍ਹ ਲੋਕਾਂ ਨੂੰ ਇਨਾਂ ਸੰਸਕਾਰਾਂ ਤੋਂ ਮੁਕਤ ਕਰਾਉਣ ਦੀ ਪਹਿਲ ਕਦਮੀ ਕੌਣ ਕਰੇਗਾ ?

●

## ਲਾਈਫ ਮੈਂਬਰਸ਼ਿੱਪ

27) Harish Malhotra
24, Friary Gardens
Hands worth wood, Birmingham
England Post Code - B 21 8 ET

28) ਅਜੀਤ ਸਿੰਘ ਭੱਠਲ
VPO. ਚੱਕ ਕਲਾਂ Via ਮੁੱਲਾਂਪੁਰ
ਜਿਲਾ ਲੁਧਿਆਣਾ।

## 'ਭੂਤ' ਕਢਿਆ ਜਾਵੇ ਜਾਂ ਨਾਂ

ਕੁਝ ਦਿਨ ਪਹਿਲਾਂ ਸੰਪਾਦਕੀ ਬੋਰਡ ਦੇ ਮੈਂਬਰ ਅਵਤਾਰ ਗੋਂਦਾਰਾ ਕੋਲ ਕੁਝ ਵਿਅਕਤੀ ਆਏ ਜਿੰਨਾਂ ਕਿਹਾ ਕਿ ਸਾਡੇ ਇੱਕ ਦੋਸਤ ਨੂੰ ਭੂਤ ਦਾ ਵਹਿਮ ਪੈ ਗਿਆ ਹੈ ਤੁਸੀਂ ਉਸਦਾ ਵਹਿਮ ਦੂਰ ਕਰੋ। ਜਦ ਉਹਨਾਂ ਨੂੰ ਪੁਛਿਆ ਗਿਆ ਕਿ ਅਸਲ ਮਾਮਲਾ ਕੀ ਹੈ ? ਤਾਂ ਉਹਨਾਂ ਦੱਸਿਆ ਕਿ ਸੰਬਿਧਤ ਵਿਅਕਤੀ 'ਸਾਡਾ ਪਿਆਲੇ' ਦਾ ਯਾਰ ਸੀ। ਪਰ ਕੁਝ ਸਮੇ ਤੋਂ ਉਸਦੇ ਘਰ ਕੁਝ ਘਟਨਾਵਾਂ ਹੋਣੀਆਂ ਸ਼ੁਰੂ ਹੋਈਆਂ ਜਿਸ ਬਾਰੇ ਉਹਨੂੰ ਦਸਿਆ ਗਿਆ ਕਿ ਇਹ ਤੇਰੇ ਸ਼ਰਾਬ ਪੀਣ ਕਰ ਕੇ ਹੁੰਦੀਆਂ ਹਨ। ਬੱਸ ਉਸ ਦਿਨ ਤੋਂ ਉਹ ਇਸ ਗਲ ਨੂੰ ਸੱਚ ਮੰਨਕੇ ਸ਼ਰਾਬ ਪੀਣੋਂ ਹਟ ਗਿਆ। ਤੁਸੀਂ ਉਸਦਾ ਵਹਿਮ ਕੱਢੋ। ਅਸੀਂ ਨਹੀਂ ਚਾਹੁੰਦੇ ਕਿ ਉਹ ਸਾਡਾ ਸਾਥ ਛੱਡੇ।

ਕੇਸ ਸਪਸ਼ਟ ਹੈ, ਪਹਿਲਾਂ ਦਿੱਤੀ ਕੇਸ ਰਿਪੋਰਟ ਨਾਲ ਮਿਲਦਾ ਜੁਲਦਾ ਹੈ। ਪਰ ਇਸ **ਸਿਖਿਆ-ਦਾਇਕ ਭੂਤ** ਨੂੰ ਭਜਾਉਣਾ ਜਾਇਜ਼ ਨਹੀਂ ਲਗਦਾ।

**ਦਸਵੀਂ ਪਾਸ, ਵਿਗਿਆਨਕ ਵਿਚਾਰਾਂ ਵਾਲੀ ਲੜਕੀ ਉਮਰ 20 ਸਾਲ ਜੋ ਰਾਮਦਾਸੀਆ ਜਾਤੀ ਨਾਲ ਸਬੰਧਤ ਹੈ, ਲਈ ਵਰ ਦੀ ਜਰੂਰਤ ਹੈ। ਵਿਆਹ ਬਿਨਾਂ ਧਾਰਮਿਕ ਰਸਮਾਂ ਅਤੇ ਬਿਨਾਂ ਦਾਜ ਦਹੇਜ ਤੋਂ ਹੋਵੇਗਾ। ਹੇਠ ਲਿਖੇ ਪਤੇ ਤੇ ਸੰਪਰਕ ਕੀਤਾ ਜਾਵੇ।**

**ਗੁਰਚਰਨ ਖੇਮੋਆਣਾ**
C/o ਸਟੇਟ ਬੈਂਕ ਆਫ ਇੰਡੀਆ
ਬਹਿਮਣ ਦਿਵਾਨਾ
ਜਿਲ੍ਹਾ ਬਠਿੰਡਾ

●



# ਨਜਰ ਲੱਗਣੀ, ਇਕ ਫਜ਼ੂਲ ਵਹਿਮ

**-ਗੁਰਮੀਤ ਗਰੇਵਾਲ**

ਵਹਿਮਾਂ ਭਰਮਾਂ ਦੀ ਸਾਡੇ ਸਮਾਜ 'ਚ ਇੰਨੀ ਭਰਮਾਰ ਹੈ ਕਿ ਅਸੀਂ ਗਿਣਤੀ ਵੀ ਨਹੀਂ ਕਰ ਸਕਦੇ। ਵਹਿਮ, ਵਹਿਮੀ ਬੰਦੇ ਦੇ ਮਨ 'ਚ ਘੁਣ ਵਾਂਗ ਵਿਚਰਦਾ ਹੈ। ਅਤੇ ਵਹਿਮ ਦੇ ਇਸ ਘੁਣ ਨੇ ਆਮ ਵਿਅਕਤੀ ਤੋਂ ਲੈ ਕੇ, ਪੜ੍ਹੇ ਲਿਖੇ ਅਤੇ ਸਿਆਸਤਦਾਨਾਂ ਦੇ ਮਨਾਂ ਤਕ ਮਾਰ ਕੀਤੀ ਹੋਈ ਹੈ। ਕਈ ਸਾਇੰਸ ਦੀ ਵਿਦਿਆ ਨਾਲ ਜੁੜੇ ਅਧਿਆਪਕ ਅਤੇ ਡਾਕਟਰ ਵੀ ਇਸ ਤੋਂ ਬਚੇ ਹੋਏ ਨਹੀਂ। ਇਥੋਂ ਤਕ ਕਿ ਪੰਜਾਬੀ ਦੇ ਸ਼ਕਤੀਸਾਲੀ ਕਵੀ ਸੁਰਜੀਤ ਪਾਤਰ ਨੇ ਵੀ ਪੰਜਾਬ ਸਮੱਸਿਆ ਨੂੰ ਵਹਿਮਾਂ ਦੇ ਮੁਹਾਵਰੇ 'ਚ ਕਲਮਬੰਦ ਕੀਤੀ, "ਲਗੀ ਨਜ਼ਰ ਪੰਜਾਬ ਨੂੰ, ਇਦੀ ਨਜ਼ਰ ਉਤਾਰੋ।"

ਵਹਿਮ ਦੇ ਵੀ ਕਈ ਰੰਗ ਹਨ। ਜਿਵੇਂ ਛਿਕ ਵੱਜਣ ਤੇ ਬਾਹਰ ਜਾਣੋ ਰੁਕ ਜਾਣਾ, ਬਿੱਲੀ ਦੇ ਰਾਹ ਕੱਟਣ ਤੇ ਰੁਕ ਜਾਣਾ, ਦਿਨਾਂ ਨੂੰ ਚੰਗੇ ਮਾੜੇ ਸਮਝਣਾ, ਅੰਕਾਂ ਨੂੰ ਮੰਨਣਾ ਆਦਿ।'

'ਨਜਰ ਲਗਣਾ' ਵੀ ਇਕ ਪ੍ਰਮੁੱਖ ਵਹਿਮ ਹੈ। ਨਿੱਕੇ ਨਿੱਕੇ ਬੱਚਿਆਂ ਨੂੰ ਬਚਾਉਣ ਲਈ ਅਕਸਰ ਤਵੇ ਦੀ ਕਾਲਸ ਲਾਈ ਜਾਂਦੀ ਹੈ। ਗੱਡੀਆਂ ਆਦਿ ਤੇ ਨਜਰ ਲਾਉਣ ਵਾਲੇ ਬੰਦੇ 'ਤੇ ਲਾਹਨਤਾਂ ਪਾਣ ਵਾਲੇ ਟੋਟਕੇ ਲਿਖੇ ਹੁੰਦੇ ਹਨ। 'ਬੁਰੀ ਨਜਰ ਵਾਲੇ ਤੇਰਾ ਮੂੰਹ ਕਾਲਾ'। ਜਾਂ ਟੁੱਟਿਆ ਛਿਤਰ ਵੀ ਨਜਰ ਲੱਗਣ ਤੋਂ ਬਚਣ ਲਈ ਟੰਗਿਆਂ ਹੁੰਦਾ ਹੈ। ਮਕਾਨਾਂ ਉੱਪਰ ਕਾਲਾ ਕੁੱਤਾ ਜਾਂ ਡਰਾਉਣੀ ਜਿਹੀ ਸਕਲ ਦਾ ਕੋਈ ਚਿਹਰਾ ਲਟਕ ਦਿੱਤਾ ਜਾਂਦਾ ਹੈ। ਨਜਰ ਦਾ ਵਾਰ ਜਾਂ ਨਜ਼ਰ ਦਾ ਤੀਰ, ਪ੍ਰੇਮੀਆਂ ਦੇ ਰੁਮਾਂਟਿਕ ਵਹਿਮ ਹਨ।

ਸ਼ਾਇਦ ਹੀ ਕੋਈ ਅਜੇਹਾ ਪਿੰਡ ਹੋਵੇ ਜਿਥੇ ਕਿਸੇ ਨਾ ਕਿਸੇ ਬੰਦੇ ਬਾਰੇ ਇਹ ਧਾਰਣਾਂ ਨਾ ਪਰਚਿਲਤ ਹੋਵੇ ਕਿ ਉਸਦੀ ਨਜ਼ਰ ਪੱਥਰ ਪਾੜਦੀ ਹੈ। ਲੋਕੀਂ ਅਕਸਰ ਉਸ ਬੰਦੇ ਤੋਂ ਨਜ਼ਰ ਚੁਰਾ ਕੇ ਲੰਘਦੇ ਹਨ।

ਨਜਰ ਲਗਣ ਦਾ ਵਹਿਮ ਬਾਕੀ ਵਹਿਮ ਵਾਂਗ ਹੀ ਨਿਰਧਾਰ ਅਤੇ ਤਰਕਹੀਣ ਹੈ। 'ਕੀ ਮਨੁੱਖ ਦੀਆਂ ਅੱਖਾਂ 'ਚ ਕੋਈ ਇਹੋ ਜੇਹੀ ਪ੍ਰਕਾਸ ਕਿਰਣ ਹੁੰਦੀ ਹੈ, ਜਿਹੜੀ ਕਿਸੇ ਜੀਵ ਜਾਂ ਨਿਰਜੀਵ ਨੂੰ ਹਾਨੀ ਪਹੁੰਚਾ ਸਕੇ। ਡਾਕਟਰਾਂ ਦੀ ਰਾਇ ਮੁਤਾਬਕ ਅੱਖਾਂ ਵਿੱਚ ਕੋਈ ਵੀ ਅਜ਼ਿਹਾ ਦੂਰ ਮਾਰ ਕਰਨ ਵਾਲਾ ਪਦਾਰਥ ਨਹੀਂ ਹੈ' ਜਿਹੜਾ ਕਿ ਵੇਖਣ ਨਾਲ ਕਿਸੇ ਜੀਵ ਜਾਂ ਨਿਰਜੀਵ ਦਾ ਨੁਕਸਾਨ ਕਰ ਸਕਦਾ ਹੋਵੇ। ਬੇਸ਼ੱਕ ਮਨੋਵਿਗਿਆਨਕ ਪ੍ਰਭਾਵ ਰਾਹੀਂ ਜਰੂਰ ਕਿਸੇ ਤੇ ਪ੍ਰਭਾਵ ਪਾਇਆ ਜਾ ਸਕਦਾ ਹੈ। ਪਰ ਇਹ ਗੱਲ ਨਿਰਜੀਵ ਵਸਤਾਂ ਜਿਵੇਂ ਟਰੱਕ ਜਾਂ ਮਕਾਨ ਆਦਿ ਤੇ ਫਿਰ ਵੀ ਲਾਗੂ ਨਹੀਂ ਹੁੰਦੀ ਜੋ ਕਿ ਅਚੇਤ ਜਾਂ ਸੁਚੇਤ ਪ੍ਰਤੀਕਰਮਾਂ ਕਰਨ ਤੋਂ ਅਸ-ਮਰਥ ਹੁੰਦੇ ਹਨ। ਜੇ ਕਈ ਜਣੇ ਇਕ ਗੱਲ ਵਾਰ ਵਾਰ ਕਿਸੇ ਬੰਦੇ ਨੂੰ ਕਹੀ ਜਾਣ, "ਯਾਰ ਤੇਰਾ ਚਿਹਰਾ ਤਾਂ ਉਤਰਿਆ ਹੋਇਆ ਹੈ, ਤੈਨੂੰ ਤਾਂ ਨਜਰ ਲੱਗੀ ਲਗਦੀ ਹੈ ?" ਇਹੋ ਜਿਹੀਆਂ ਗੱਲਾਂ ਦੀ ਦੁਹਰਾਈ ਨਾਲ ਉਸ ਬੰਦੇ ਦੇ ਮਾਨਸਿਕ ਸੰਤੁਲਿਨ 'ਤੇ ਪ੍ਰਭਾਵ ਪਾਇਆ ਜਾਂਦਾ ਹੈ। ਉਹ ਆਪਣੇ ਆਪ ਨੂੰ ਢਹਿੰਦੀਆਂ ਕਲਾਂ 'ਚ ਲੈ ਜਾਵੇਗਾ ਅਤੇ ਸੋਚੇਗਾ ਕਿ ਉਹ ਸ਼ੱਚਮੁੱਚ ਬਿਮਾਰ ਹੈ। ਬੇਸ਼ੱਕ ਇਹ ਗੱਲ ਨਜ਼ਰ ਲੱਗਣ ਤੇ ਸਿੱਟੇ ਵਜੋਂ ਨਹੀਂ ਸਗੋਂ ਦਿੱਤੇ ਗਏ ਫਾਹੂ ਸੁਝਾਵਾਂ ਅਤੇ ਟਿੱਪਣੀਆਂ ਕਾਰਣ ਹੈ।

ਮੈਸਮਿਰਜਮ ਜਾਂ ਹਿਪਨੋਟਿਜ਼ਮ ਨਾਲ ਬੰਦੇ ਦੇ ਅਵਚੇਤਨ ਮਨ 'ਤੇ ਅਸਰ ਪਾਇਆ ਜਾ ਸਕਦਾ ਹੈ। ਅਤੇ ਉਸ ਦੇ ਮਨ 'ਚ ਕਈ ਭੁਲੇਖੇ ਵੀ ਪੈਦਾ ਕੀਤੇ ਜਾ ਸਕਦੇ ਹਨ। ਪਰ ਇਸ ਪ੍ਰਭਾਵ ਰਾਹੀਂ ਕਿਸੇ ਬਿਮਾਰੀ ਦੇ ਬੈਕਟੀਰੀਆ ਨਹੀਂ ਪੈਦਾ ਕੀਤਾ ਜਾ ਸਕਦਾ ਹੈ। ਕਿਉਂਕਿ ਇਹ ਇਕ ਮਾਨਸਿਕ ਭੁਲੇਖਾ ਹੈ, ਦੂਜੇ ਕਿਸੇ ਵੀ ਨਿਰਜੀਵ ਵਰਤਾਰੇ ਉਪਰ ਇਸ ਦਾ ਅਸਰ ਨਹੀਂ ਹੁੰਦਾ, ਜਦ ਕਿ ਇਹ ਪ੍ਰਭਾਵ ਅੱਖ ਰਾਹੀਂ ਹੀ ਦਿੱਤਾ ਜਾਂਦਾ ਹੈ। ਪਰ ਦੂਜੇ ਪਾਸੇ ਟਰੱਕ, ਮਕਾਨ, ਗਾਂ, ਬਲਦ ਆਦਿ ਨੂੰ ਨਜ਼ਰ ਲਗਣ ਦੀ ਧਾਰਨਾਂ ਵੀ ਆਮ ਹੈ। ਬਰਸਾਤਾਂ ਦੇ ਮੌਸਮ 'ਚ ਸੂਣ ਵਾਲੀਆ ਮੱਝਾਂ ਗਾਂਵਾ ਕਈ ਵਾਰ ਦੁੱਧ ਨਹੀਂ ਦੇਂਦੀਆਂ ਅਤੇ ਲੱਤਾ ਮਾਰਨ ਲਗ ਪੈਂਦੀਆਂ ਹਨ। ਘਰ ਵਾਲੇ ਨਜਰ ਲਗੀ ਹੋਈ ਸਮਝ ਕੇ ਸਿਆਣਿਆਂ ਕੋਲ ਭਜਦੇ ਹਨ ਜੋ ਧਾਗੇ ਤਵੀਤਾਂ ਜਾਂ ਹਥੌਲਿਆ ਰਾਹੀਂ ਓਹੜ ਪੋਹੜ ਕਰਦੇ ਹਨ ਸੋਚਣ ਵਾਲੀ ਗੱਲ ਹੈ ਕਿ ਬਰਸਾਤਾਂ ਦੇ ਮੌਸਮ ਵਿੱਚ ਹੀ

(ਬਾਕੀ ਸਫਾ 15 'ਤੇ)

# ਚੰਦਰੇ ਸ਼ਰਾਬੀ ਨੇ ਜਾਨ ਦੁੱਖਾਂ ਵਿਚ ਪਾਈ

–ਕ੍ਰਿਸ਼ਨ 'ਬਰਗਾੜੀ'

ਮਲੋਟ ਨੇੜੇ ਪਿੰਡ ਔਲਖ ਵਿਚ ਚਰਨਜੀਤ ਖੱਟੇ ਤੇ ਜਗਰੂਪ ਸਿੰਘ ਮੈਜਿਕ ਸ਼ੋਅ ਕਰਨ ਗਏ ਤਾਂ 'ਪਿੰਡ ਦੇ ਇੱਕ ਵਿਅਕਤੀ ਨੇ ਉਨ੍ਹਾਂ ਨੂੰ ਆਪਣੇ ਕੇਸ ਬਾਰੇ ਦੱਸਿਆ ਕਿ ਸਾਡੇ ਘਰ ਵਿੱਚ ਕਾਫ਼ੀ ਚਿਰ ਤੋਂ ਇੱਟਾਂ ਰੋੜੇ ਵਜਦੇ ਹਨ ਤੇ ਕਦੇ–ਕਦੇ ਟੂਣਾਂ ਵੀ ਹੋ ਜਾਂਦਾ ਹੈ ਤੇ ਇਸ ਨੂੰ ਤੁਸੀਂ ਠੀਕ ਕਰੋ।

ਚਰਨਜੀਤ ਨੇ ਇਹ ਕੇਸ ਜਿਲ੍ਹਾ ਕਮੇਟੀ ਦੀ ਮੀਟਿੰਗ ਵਿੱਚ ਰੱਖਿਆ। ਕੇਸ ਨੂੰ ਹੱਲ ਕਰਨ ਦੀ ਡਿਊਟੀ ਕ੍ਰਿਸ਼ਨ ਨਾਲ ਬਰਗਾੜੀ ਤੇ ਰਾਮ ਸਵਰਨ ਲੱਖੇਵਾਲੀ ਦੀ ਲਾ ਦਿੱਤੀ ਗਈ। ਮਿੱਥੀ ਤਰੀਕ ਤੇ ਅਸੀਂ ਦੋਵੇਂ ਔਲਖ ਪਿੰਡ ਪਹੁੰਚ ਗਏ। ਘਰ ਪੁੱਛ ਕੇ ਅਸੀਂ ਉਨ੍ਹਾਂ ਦੇ ਘਰ ਜਾ ਪਹੁੰਚੇ ਤਾਂ ਸਾਨੂੰ ਘਰ ਦਾ ਮੁਖੀ ਮਿਲ ਗਿਆ। ਉਸ ਨੇ ਦੱਸਿਆ ਕਿ ਕਾਫ਼ੀ ਚਿਰ ਤੋਂ ਸਾਡੇ ਘਰ ਵਿੱਚ ਇੱਟਾਂ ਰੋੜੇ ਤੇ ਬਾਰਾਂ ਵਿੱਚ ਟੂਣਾ ਹੋ ਜਾਂਦਾ ਹੈ। ਤੇ ਇੱਕ ਦੋ ਵਾਰ ਅੱਗ ਵੀ ਲੱਗ ਗਈ ਹੈ। ਮੈਂ ਤਾਂ ਬਹੁਤ ਸਾਧਾਂ ਚੇਲਿਆਂ ਤੋਂ ਇਲਾਜ ਕਰਵਾਇਆ ਹੈ, ਪਰ ਘਟਨਾਵਾਂ ਨਹੀਂ ਹਟੀਆਂ ਮੈਂ ਤਾਂ ਪੈਸੇ ਵੀ ਬਹੁਤ ਪੱਟ ਚੁੱਕਾ ਹਾਂ। ਸਾਧਾਂ ਨੇ ਘਰੇ ਆ ਕੇ ਘਰ ਵੀ ਕੀਲਿਆ ਹੈ ਤੇ ਬਾਰਾਂ ਵਿੱਚ ਤਬੀਤ ਵੀ ਦੱਬੇ ਹੈ। ਪਰ ਕੋਈ ਫਰਕ ਨੀਂ ਪਿਆ। ਉਹ ਅਪਣੀ ਫੀਸ ਲੈ ਕੇ ਤੁਰਦੇ ਬਣੇ। ਮੈਂ ਤਾਂ ਹੁਣ ਹਾਰ ਚੁੱਕਾ ਹਾਂ ਮੇਰੀ ਕੋਈ ਵਾਹ ਨਹੀਂ। ਮੈਂ ਤਾਂ ਪੰਜਾਬ ਦਾ ਰਾਜਸਥਾਨ ਦਾ ਵੀ ਕੋਈ ਚੇਲਾ ਸਾਧ ਨਹੀ ਛੱਡਿਆ। ਘੱਟੋ-ਘੱਟ 7-8 ਹਜ਼ਾਰ ਰੁਪਏ ਲਾ ਚੁਕਿਆ ਹਾਂ। ਅਸੀਂ ਉਹਨੂੰ ਕਿਹਾ ਹੁਣ ਫਿਕਰ ਕਰਨ ਦੀ ਲੜ ਨਹੀ। ਅਸੀਂ ਸਭ ਕੁਝ ਠੀਕ ਕਰ ਦੇਵਾਂਗੇ।

ਪੜਤਾਲ :– ਅਸੀਂ ਸਾਰੇ ਘਰ ਦੇ ਮੈਂਬਰਾਂ ਨਾਲ ਇਕੱਲੇ-ਇਕੱਲੇ ਨਾਲ ਗੱਲਬਾਤ ਕੀਤੀ ਤਾਂ ਅਸੀਂ ਦੋਸ਼ੀ ਨੂੰ ਲੱਭ ਲਿਆ। ਉਸ ਤੋਂ ਬਾਅਦ ਅਸੀਂ ਇਕੱਲੇ ਦੋਸ਼ੀ ਨਾਲ ਗੱਲ ਕੀਤੀ। ਪਹਿਲਾਂ ਤਾਂ ਉਹ ਮੰਨਦਾ ਨਹੀਂ ਸੀ। ਪਰ ਕੁਝ ਕੈਮੀਕਲ ਵਰਤਕੇ ਟ੍ਰਿਕ ਕਰਨ ਨਾਲ ਦੋਸ਼ੀ ਡਰ ਗਿਆ ਤੇ ਉਸ ਨੇ ਸਾਰੀ ਗੱਲ ਸਾਫ ਸਾਫ ਮੰਨ ਲਈ ਕਿ ਸਾਰੀਆਂ ਘਟਨਾਵਾਂ ਮੈਂ ਹੀ ਕਰਦਾ ਸੀ। ਇਹ ਘਟਨਾਵਾਂ ਘਰ ਦੇ ਮੁਖੀ ਦੀ ਘਰਵਾਲੀ ਤੇ ਉਸ ਦੇ ਤਿੰਨ ਬੱਚੇ ਸਾਂਝੇ ਰੂਪ ਵਿੱਚ ਕਰਦੇ ਸਨ। ਜਦੋਂ ਵੀ ਕਿਸੇ ਦਾ ਟਾਇਮ ਲਗਦਾ ਟੂਣਾਂ ਜਾਂ ਇੱਟਾਂ ਰੋੜੇ ਮਾਰ ਦਿੰਦਾ। ਉਨ੍ਹਾਂ ਦੇ ਦੋ ਪਾਸੇ ਬਾਰ ਸਨ। ਜਿਧਰ ਦੀ ਮੌਕਾ ਮਿਲ ਜਾਂਦਾ ਟੂਣਾ ਕਰ ਦਿੱਤਾ ਜਾਂਦਾ, ਜੇ ਟੂਣਾ ਕਰਨ ਦਾ ਟਾਈਮ ਨਾ ਮਿਲਦਾ ਤਾਂ ਰੋੜੇ ਮਾਰ ਦਿੱਤੇ ਜਾਂਦੇ।

**ਕਾਰਣ :**– ਜਦੋਂ ਅਸੀਂ ਇਹ ਘਟਨਾਵਾਂ ਦਾ ਕਾਰਨ ਪੁਛਿਆ ਤਾਂ ਘਰ ਦੀ ਮਾਲਕਣ ਰੋਣ ਲੱਗ ਪਈ ਤੇ ਕਹਿਣ ਲੱਗੀ ਭਾਈ ਜੀ ਮੇਰੇ ਘਰ ਵਾਲਾ ਬਹੁਤ ਸ਼ਰਾਬ ਪੀਂਦਾ ਹੈ, ਅਸੀਂ ਦੋ ਭੈਣਾਂ ਹਾਂ ਸਾਡੇ ਕੋਈ ਵੀ ਭਰਾ ਨਹੀਂ ਤੇ ਮੇਰੇ ਪੇਕਿਆਂ ਦੀ ਪੈਲੀ ਵੀ ਮੇਰੇ ਘਰ ਵਾਲਾ ਵੇਚ ਆਇਆ ਹੈ। ਉਨ੍ਹਾਂ ਕੁਝ ਪੈਸਿਆਂ ਦਾ ਅਸੀਂ ਘਰ ਪਾ ਲਿਆ ਤੇ ਬਾਕੀ ਉਹ ਹਰ ਰੋਜ ਸ਼ਰਾਬ ਪੀਂਦਾ ਰਹਿੰਦਾ ਹੈ। ਜਦੋਂ ਮੈਂ ਤੇ ਮੇਰੇ ਬੱਚੇ ਇਸ ਨੂੰ ਸ਼ਰਾਬ ਪੀਣ ਤੋਂ ਰੋਕਦੇ ਹਾਂ ਤਾਂ ਇਹ ਸਾਨੂੰ ਕੁੱਟਦਾ ਹੈ ਅਤੇ ਗਾਲ੍ਹਾਂ ਕੱਢਦਾ ਹੈ। ਇਸ ਨੂੰ ਡਰਾਉਣ ਵਾਸਤੇ ਪਹਿਲੇ ਦਿਨ ਮੈਂ ਬਾਰ ਵਿੱਚ ਟੂਣਾ ਕੀਤਾ ਤਾਂ ਇਹ ਨਾ ਡਰਿਆ। ਫੇਰ ਦੂਜੇ ਬਾਰ ਵਿੱਚ ਟੂਣਾ ਕੀਤਾ ਤਾਂ ਕੁਝ ਡਰ ਗਿਆ। ਇੱਕ ਦਿਨ ਮੈਂ ਕੁਝ ਰੋੜੇ ਮਾਰੇ ਤਾਂ ਇਹ ਪੂਰੀ ਹੀ ਡਰ ਗਿਆ। ਇਹ ਕੰਮ ਕਰਨ ਵਾਸਤੇ ਮੈਂ ਆਪਣੇ ਬੱਚਿਆਂ ਨੂੰ ਵੀ ਮਾਹਰ ਕਰ ਦਿੱਤਾ। ਫੇਰ ਮੈਂ ਇਸਨੂੰ ਕਿਹਾ, ਕਿਤੇ ਸ਼ਰਾਬ ਕਰਕੇ ਹੀ ਤਾਂ ਨਹੀਂ ਬਾਬਾ ਆਪਣੇ ਤੇ ਕਰੋਪ ਹੋ ਗਿਆ, ਜੋ ਅਪਣੇ ਘਰੇ ਘਟਨਾਵਾਂ ਨਹੀਂ ਹਟਦੀਆਂ ਤੇ ਫੇਰ ਮੇਰਾ ਘਰਵਾਲਾ ਬਹੁਤ ਡਰ ਗਿਆ। ਹੁਣ ਕੁਝ ਦਿਨਾਂ ਦੀ ਇਸਨੇ ਡਰਦੇ ਨੇ ਸ਼ਰਾਬ ਪੀਣੀ ਬੰਦ ਕਰ ਦਿੱਤੀ ਹੈ। ਅਸੀਂ ਘਟਨਾਵਾਂ ਕਰਨੋਂ ਹਟ ਗਏ ਸੀ। ਭਾਈ ਜੀ, ਤੁਸੀਂ ਇਸ ਨੂੰ ਸਾਰੀ ਗੱਲ ਦੱਸ ਦਿੱਤੀ ਤਾਂ ਨਾਲੇ ਤਾਂ ਸਾਨੂੰ ਸਾਰਿਆਂ ਨੂੰ ਕੁੱਟੇਗਾ ਅਤੇ ਨਾਲੇ ਫੇਰ ਸ਼ਰਾਬ ਪੀਣ ਲਗ ਜਾਵੇਗਾ।

ਭਾਈ ਜੀ, ਮੇਰੀ ਮਿੰਨਤ ਹੈ ਇਸ ਨੂੰ ਇਹ ਗੱਲ ਨ ਦੱਸਿਓ, ਮੈਂ ਉਸ ਨੂੰ ਵਿਸ਼ਵਾਸ ਦਿਵਾਇਆ ਕਿ ਮੈਂ ਕੋਈ ਵੀ ਗੱਲ ਤੇਰੇ ਘਰ ਵਾਲੇ ਨੂੰ ਨਹੀਂ ਦੱਸਦਾ, ਤੇ ਤੂੰ ਅੱਗੇ ਤੋਂ ਅਜਿਹੀ

(ਬਾਕੀ ਸਫ਼ਾ 15 'ਤੇ)



(ਸਫ਼ਾ 13 ਦੀ ਬਾਕੀ)

ਨਜ਼ਰ ਲਾਉਣ ਵਾਲੀਆਂ ਦੀ ਨਜ਼ਰ ਤੇਜ਼ ਹੋ ਜਾਂਦੀ ਹੈ ਤੇ ਇਸ ਮੌਸਮ 'ਚ ਨਜ਼ਰ ਲਗਣ ਦੇ ਕੇਸ ਕਿਉਂ ਹੁੰਦੇ ਹਨ? ਇਹ ਇਕ ਵਹਿਮ ਹੈ। ਪਰ ਜੇ ਤਰਕ ਦੇ ਹਿਸਾਬ ਨਾਲ ਵਿਚਾਰਿਆ ਜਾਵੇ ਤਾਂ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਬਰਸਾਤਾਂ 'ਚ ਮੱਛਰ ਮੈਡ ਫਲਾਈ ਵਗੈਰਾ ਪੈਦਾ ਹੋ ਜਾਂਦੇ ਹਨ ਜੋ ਡੰਗਰਾਂ ਨੂੰ ਪ੍ਰੇਸ਼ਾਨ ਕਰਦੇ ਹਨ। ਅਤੇ ਜਿੱਚ ਹੋਈਆਂ ਗਾਵਾਂ ਮੱਝਾਂ ਦੁੱਧ ਦੇਣ ਲਗਿਆਂ ਲੱਤਾਂ ਮਾਰਨ ਲਗ ਪੈਂਦੀਆਂ ਹਨ।

ਨਜ਼ਰ ਲਗਣ ਉਪਰੰਤ, ਸਿਰ ਉਤੋਂ ਦੀ ਸੱਤ ਮਿਰਚਾਂ ਵਾਰ ਕੇ ਸੁੱਟਣ ਦੀ ਧਾਰਨਾ ਵੀ ਪ੍ਰਚਲਤ ਹੈ। ਜਿਸ ਅਨੁਸਾਰ ਜੇ ਨਜ਼ਰ ਲੱਗੀ ਹੋਵੇ ਤਾਂ ਵਾਸਨਾਂ ਆਉਂਦੀਂ ਹੈ ਜੇ ਨਹੀਂ ਤਾਂ ਵਾਸ਼ਨਾ ਵੀ ਨਹੀਂ ਆਵੇਗੀ। ਪਰ ਜੇ ਮਿਰਚਾਂ ਦੇ ਵਾਸ਼ਨਾਂ ਛੱਡਣ ਜਾਂ ਨਾਂ ਛੱਡਣ ਤੇ ਵਿਚਾਰ ਕਰੀਏ ਤਾਂ ਗੱਲ ਸਾਫ ਜਾਹਰ ਹੁੰਦੀ ਹੈ। ਕਿ ਜੇ 7 ਮਿਰਚਾਂ ਨੂੰ ਕਿਸੇ ਦੇ ਸਿਰ ਉਪਰੋਂ ਵਾਰੋ ਜਾ ਨਾਂ ਵਾਰੋ, ਬਲਦੀ ਅੱਗ ਵਿੱਚ ਸੁਟਿਆ ਜਾਵੇ ਤਾਂ ਮਿਰਚਾਂ ਨੂੰ ਜਲਣ ਦਾ ਇੰਨਾਂ ਸਮਾਂ ਨਹੀਂ ਮਿਲਦਾ ਕਿ ਉਹ ਵਾਸ਼ਨਾਂ ਛੱਡ ਸਕਣ, ਜਿਨ੍ਹਾਂ ਦੀ ਛੇਤੀ ਰਾਖ ਬਣ ਜਾਂਦੀਂ ਹੈ। ਜੇ ਧੂੰਆਂ ਛਡਦੀ, ਗਿੱਲੀ ਲੱਕੜ ਤੇ ਉਹੀ ਮਿਰਚਾਂ ਸੁੱਟੀਆਂ ਜਾਣ ਤਾਂ ਵਾਸ਼ਨਾਂ ਆਵੇਗੀ।

ਮੁਕਦੀ ਗੱਲ ਅਜੇਹੇ ਅਤੇ ਹੋਰਨਾਂ ਅਨੇਕਾਂ ਵਹਿਮਾਂ ਦਾ ਕੋਈ ਵਿਗਿਆਨਕ ਅਧਾਰ ਨਹੀਂ ਅਤੇ ਅਜੇਹੇ ਵਿਸ਼ਵਾਸ਼ ਸਾਡੀ ਤਰਕਹੀਣ ਸੋਚਣੀ ਦੇ ਸਿੱਟੇ ਹਨ।

*

(ਸਫ਼ਾ 14 ਦੀ ਬਾਕੀ)

ਕੋਈ ਘਟਨਾ ਨਹੀਂ ਕਰਨੀ ਤੇ ਨਾ ਹੀ ਆਪ ਦੇ ਬੱਚਿਆਂ ਨੂੰ ਕਰਨ ਦੇਣੀ ਹੈ।

ਉਸਤੋਂ ਬਾਅਦ ਅਸੀਂ ਸਾਰੇ ਪਰਿਵਾਰ ਨੂੰ ਇਕੱਠੇ ਕਰ ਲਿਆ ਤੇ ਘਰ ਦੇ ਮੁਖੀ ਨੂੰ ਆਖਿਆ ਕਿ ਤੂੰ ਬਿਲਕੁਲ ਸ਼ਰਾਬ ਨਹੀਂ ਪੀਣੀ, ਸਾਡੀ ਗਰੰਟੀ ਹੈ ਕਿ ਤੁਹਾਡੇ ਘਰੇ ਕੋਈ ਘਟਨਾ ਨਹੀਂ ਵਾਪਰਦੀ। ਜੇ ਤੂੰ ਸ਼ਰਾਬ ਪੀਤੀ ਤਾਂ ਘਟਨਾਵਾਂ ਫੇਰ ਹੋਣ ਲੱਗ ਜਾਣਗੀਆਂ। ਉਹ ਇਨਾਂ ਡਰ ਚੁਕਿਆ ਸੀ ਕਿ ਸਾਰੀ ਗੱਲ ਮੰਨ ਗਿਆ 'ਤੇ ਕਹਿੰਦਾ ਅੱਗੇ ਤੋਂ ਮੈਂ ਸ਼ਰਾਬ ਨਹੀਂ ਪੀਂਦਾ। ਅਸੀਂ ਆਖਿਆ ਜੇ ਤੂੰ ਸ਼ਰਾਬ ਨਹੀਂ ਪੀਂਦਾ ਤਾਂ ਤੇਰੇ ਘਰ ਘਟਨਾਵਾਂ ਵੀ ਨਹੀ ਹੋਣਗੀਆਂ। ਡੇਢ ਸਾਲ ਬੀਤ ਚੁੱਕਾ ਹੈ, ਉਨ੍ਹਾਂ ਦੇ ਘਰ ਕੋਈ ਘਟਨਾ ਨਹੀਂ ਵਾਪਰੀ ਤੇ ਪਰੀਵਾਰ ਠੀਕ-ਠਾਕ ਰਹਿ ਰਿਹਾ ਹੈ।

●

# ਉਸਦੀ ਚਾਲ

**ਪ੍ਰੀਤ ਫਰੀਦਕੋਟੀ/ਰੋਪੜ**

ਮੈਂ ਲੰਮੇ ਸਮੇਂ ਤੋਂ ਉਸਨੂੰ ਨਿਵਾਜਿਆ !
ਸੀਸ ਝੁਕਾਇਆ,
ਟੱਲ ਖੜਕਾਏ,
ਗੁਣ ਗਾਏ/ਮਹਿਮਾ ਗਾਈ
ਆਪਣੀ 'ਟੁੱਟੀ ਭੱਜੀ' ਕਮਾਈ 'ਚੋਂ
ਦਸਵੰਧ ਦਿਤੀ।
ਲੰਮਾਂ ਸਮਾਂ ਫਿਰ ਆਰਤੀ ਉਤਾਰੀ !
ਮੈਂ ਦਿਨੋਂ ਦਿਨ ਗਰੀਬ ਹੁੰਦਾ ਗਿਆ
ਮੇਰੀ ਕਮਾਈ ਖਤਮ ਹੋ ਗਈ
ਤੇ ਉਹ
ਅਮੀਰ ਹੋ ਗਿਆ।
ਮੇਰੀ ਕੁਲੀ ਢਹਿ ਗਈ,
ਉਸਦਾ ਮਹਿਲ ਉਸਰ ਗਿਆ,
ਫਿਰ ਮੈਂ ਉਸਨੂੰ ਚੈਲਿੰਜ ਕੀਤਾ।
ਤੇ ਆਪਣੀ ਹੋਂਦ ਨੂੰ ਉਸ,
ਖਤਰਾ ਮਹਿਸੂਸ ਕੀਤਾ।
'ਤੇ ਧਰਮ ਦੇ ਖਤਰੇ ਦਾ ਬਿਗਲ ਵਜਾ ਦਿਤਾ।
ਪਰ ਮੈਂ ਸਮਝ ਗਿਆ
ਉਸਦੀ ਇਸ ਚਾਲ ਨੂੰ
ਨਾਂ ਫਸਿਆ ਉਸਦੇ ਭਰਮਜਾਲ 'ਚ
ਤੇ ਉਹੀ ਹੋਇਆ
ਜਿੱਤ ਮੇਰੀ ਹੋਈ
ਉਸਦੀ ਹੋਂਦ ਮਿਟ ਗਈ/ਮੇਰੀ ਹੋਂਦ ਰਹਿ ਗਈ।

# ਲੋੜਾਂ

ਏ.ਈ. ਮੈਂਡਰ
ਅਨੁ. ਡਾ. ਜਸਵੰਤ ਗਿਲ

ਮਨੁੱਖੀ ਪ੍ਰਕ੍ਰਿਤੀ ਨੂੰ ਸਮਝਣ ਵਾਸਤੇ, ਸਭ ਤੋਂ ਪਹਿਲਾਂ ਸਾਨੂੰ ਮੁੱਢਲੀਆਂ ਮਨੁੱਖੀ 'ਲੋੜਾਂ' ਨੂੰ ਜਾਨਣ ਦੀ ਲੋੜ ਹੈ। ਜੇ ਸਾਨੂੰ ਚੰਗਾ ਲੱਗੇ ਤਾਂ ਅਸੀਂ ਇੰਨਾਂ ਲੋੜਾਂ ਨੂੰ ਕਿਸੇ ਹੋਰ ਨਾਂ ਨਾਲ ਵੀ ਬੁਲਾ ਸਕਦੇ ਹਾਂ, ਜਿਵੇਂ ਭਾਵਨਾਵਾਂ ਜਾਂ ਸਰੀਰਕ ਭੁੱਖਾਂ ਜਾਂ ਨਰਵਸ ਪ੍ਰਣਾਲੀ ਦੀ ਐਸੀ ਤਣੀ ਹੋਈ ਅਵਸਥਾ ਜਿਹੜੀ ਕਿਸੇ ਖਾਸ ਢੰਗ ਨਾਲ ਹੀ ਢਿੱਲੀ ਹੁੰਦੀ ਹੋਵੇ। ਪਰ ਆਪਣੇ ਕੰਮ ਲਈ, 'ਲੋੜਾਂ' ਸ਼ਬਦ ਸਭ ਤੋਂ ਵਧ ਸੌਖਾ ਰਹੇਗਾ।

ਸਾਰੀ ਮਨੁੱਖੀ ਪ੍ਰਕ੍ਰਿਤੀ ਦੀ ਬੁਨਿਆਦ ਵਿੱਚ ਕੁਝ ਖਾਸ ਲੋੜਾਂ ਹਨ। ਇੰਨਾਂ ਸਾਰੀਆਂ ਮੁੱਖ ਲੋੜਾਂ ਵਿਚੋਂ ਹਰ ਇਕ ਦਾ ਸੋਮਾਂ (ਹਰ ਵਿਅਕਤੀ ਦੀ ਜ਼ਿੰਦਗੀ ਵਿਚ), ਕਿਸ਼ੇ ਮੂਲ ਪ੍ਰਵ੍ਰਿਤੀ (Instinct) ਵਿਚ ਹੈ। ਪਰ ਨਕਲ਼, ਸਿਖਲਾਈ, ਤਜਰਬੇ ਜਾਂ ਸੋਚ ਨਾਲ ਅਸੀਂ ਕਈ ਹੋਰ ਗੈਰ ਸੁਭਾਵਿਕ (Non-instinctive) ਢੰਗ ਵੀ ਗ੍ਰਹਿਣ ਕਰ ਲੈਂਦੇ ਹਾਂ; (ਲੋੜਾਂ ਦੀ ਸੂਚੀ ਲੇਖ ਦੇ ਆਖਰੀ ਸਫੇ ਤੇ ਹੈ)।

ਲੋੜਾਂ ਆਪਣੇ ਆਪ ਵਿਚ ਨਾ ਚੰਗੀਆਂ ਹਨ ਨਾ ਬੁਰੀਆ। ਚੰਗਿਆਈ ਤੇ ਬੁਰਿਆਈ ਉਸ ਖਾਸ ਢੰਗ ਵਿਚ ਹੈ; ਜਿਸ ਰਾਹੀਂ ਇਕ ਵਿਅਕਤੀ ਉਨਾਂ ਨੂੰ ਤ੍ਰਿਪਤ ਕਰਨ ਦੀ ਕੋਸਿਸ਼ ਕਰਦਾ ਹੈ)। ਖਿਆਲ ਕੀਤਾ ਜਾਂਦਾ ਹੈ ਕਿ ਇਹ ਮਨੁੱਖ ਦੀਆਂ ਸਿਰਫ ਮੁਢਲੀਆਂ ਲੋੜਾਂ ਹਨ, ਉਸ ਦੇ ਨਾਲ ਜ਼ਨਮੀਆ ਅਤੇ ਵਿਰਸੇ ਵਿਚ ਮਿਲੀਆਂ। ਆਦਤਾਂ ਦੇ ਨਾਲ ਮਿਲਕੇ, ਇਹ ਲੋੜਾਂ ਮਨੁੱਖ ਦੇ ਸਾਰੇ ਵਤੀਰੇ ਤੇ ਜਜ਼ਬਿਆਂ ਲਈ ਜਿੰਮੇਵਾਰ ਹਨ। ਮਨੁੱਖ ਦੀਆਂ ਸਾਰੀਆਂ ਖੁਸ਼ੀਆਂ ਇੰਨਾਂ ਦੀ ਪੂਰਤੀ ਉਤੇ ਨਿਰਭਰ ਹਨ ਤੇ ਉਸ ਦੀ ਅਸ਼ਾਂਤੀ, ਅਸੰਤੁਸ਼ਟਤਾ, ਨਾ-ਖੁਸ਼ੀ, ਇੰਨਾਂ ਲੋੜਾਂ ਦੀ ਅਪੂਰਤੀ ਦਾ ਨਤੀਜਾ ਹੈ। ਇਹ ਵੱਡੀਆਂ ਮੁਢਲੀਆਂ ਸ਼ਕਤੀਆਂ ਹਨ, ਜਿਹੜੀਆਂ ਮਨੁੱਖ ਨੂੰ ਕਰਤੱਵ ਲਈ ਪ੍ਰੇਰਦੀਆਂ ਹਨ।

ਜੇ ਅਸੀਂ ਜਾਨਣਾ ਚਾਹੀਏ ਕਿ ਇਕ ਮਰਦ (ਜਾਂ ਔਰਤ), ਇਸ ਖਾਸ ਢੰਗ ਨਾਲ ਕਿਉਂ ਮਹਿਸੂਸ ਕਰਦਾ ਤੇ ਵਰਤਾਉ ਕਰਦਾ ਹੈ? ਤਾਂ ਸਾਨੂੰ ਸਭ ਤੋਂ ਪਹਿਲਾਂ ਇਹ ਲੱਭਣਾ ਪਏਗਾ ਕਿ ਉਸ ਦੀਆਂ ਮੁੱਖ ਲੋੜਾਂ ਵਿਚੋਂ ਕਿਹੜੀ ਲੋੜ ਹੈ, ਜਿਹੜੀ ਉਸ ਦੇ ਇਸ ਜਜਬੇ ਤੇ ਵਤੀਰੇ ਵਿਚ ਆਪਾ ਪ੍ਰਗਟਾਉਂਦੀ ਹੈ।

ਪਰ ਇਕ ਹੋਰ ਸਚਾਈ ਨੂੰ ਵੀ ਜਾਨਣਾ ਜਰੂਰੀ ਹੈ। ਇੰਨਾਂ ਮੁਢਲੀਆਂ ਲੋੜਾਂ ਵਿਚੋਂ, ਹਰ ਕੋਈ, ਕਿੰਨੇ ਹੀ ਢੰਗਾਂ ਵਿਚੋਂ ਕਿਸੇ ਇਕ ਢੰਗ ਨੂੰ ਆਪਣੇ ਪ੍ਰਗਟਾਉ ਜਾਂ ਪੂਰਤੀ ਵਾਸਤੇ ਵਰਤ ਸਕਦਾ ਹੈ। ਦੂਜੇ ਸ਼ਬਦਾਂ ਵਿਚ, ਇਕ ਹੀ ਮੁਢਲੀ ਲੋੜ ਆਪਣੀ-ਪੂਰਤੀ ਦੇ ਦਰਜਨਾਂ, ਸੈਂਕੜੇ ਜਾਂ ਹਜਾਰਾਂ ਰਾਹਾਂ ਵਿਚੋਂ, ਕਿਸੇ ਇਕ ਉਤੇ ਕੇਂਦਰਿਤ ਹੋਵੇਗੀ। ਇਕ ਬੰਦੇ ਦੇ ਆਚਰਣ ਦਾ ਦੂਜੇ ਦੇ ਆਚਰਣ ਤੋਂ ਇਹੀ ਵਖਰੇਵਾਂ ਹੈ, ਕਿ ਉਨਾਂ ਦੀਆਂ ਇਕੋ ਜੇਹੀਆਂ ਮੁਢਲੀਆਂ ਲੋੜਾਂ ਨੇ, ਆਪੇ ਨੂੰ ਵੱਖੋ ਵਖ ਚੀਜਾਂ ਉਤੇ ਕੇਂਦਰਿਤ ਕੀਤਾ, ਜਾਂ ਉਨਾਂ ਲੋੜਾਂ ਨੇ ਆਪੇ ਨੂੰ ਪ੍ਰਗਟਾਉਣ ਤੇ ਤ੍ਰਿਪਤੀ ਦੇ ਵੱਖਰੇ ਰਾਹ ਅਪਣਾਏ।

ਲੋੜਾਂ ਅਚੇਤ ਵੀ ਹੋ ਸਕਦੀਆਂ ਹਨ ਤੇ ਅਕਸਰ ਹੁੰਦੀਆਂ ਹਨ। ਦੂਜੇ ਸ਼ਬਦਾਂ ਵਿਚ, ਬੰਦਾ ਅਧ ਭਾਵੇ, ਮੁਢਲੀ ਲੋੜ ਤੋਂ ਉਕਾ ਹੀ ਬੇਖਬਰ ਹੋਵੇ; ਲੋੜ, ਜਿਸ ਦੀ ਪ੍ਰਾਪਤੀ ਲਈ ਉਹ ਯਤਨ ਕਰ ਰਿਹਾ ਹੈ। ਸ਼ਾਇਦ ਉਹ ਆਪਣੀ ਆਪਣੀ ਮੁਢਲੀ ਲੋੜ ਨੂੰ ਪਛਾਣਦਾ ਨਾ ਹੋਵੇ। ਉਸਨੂੰ ਤਾਂ ਸਿਰਫ ਇਤਨਾ ਪਤਾ ਹੈ ਕਿ ਉਸ ਨੂੰ ਫਲਾਣੀ ਵਸਤੂ ਚਾਹੀਦੀ ਹੈ ਜਾਂ ਫਿਰ ਉਹ ਜਿੰਦਗੀ ਵਿਚ ਸਿਰਫ ਅਸਪਸ਼ਟ ਜਿਹੀ ਅਸੰਤੁਸ਼ਟਤਾ ਮਹਿਸੂਸ ਕਰਦਾ ਹੈ ਜਾਂ ਨਾ-ਖੁਸ਼ੀ।

ਇਸਦੇ ਵਿਚ ਕੋਈ ਖਾਸ ਭੇਤ ਨਹੀਂ, ਜਿਸ ਨੂੰ ਅਸੀਂ 'ਅਚੇਤਮਨ' ਆਖਦੇ ਹਾਂ। ਸਾਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਇਹ 'ਸੁਚੇਤ ਮਨ' ਤੋਂ ਵਖਰੀ ਹਸਤੀ ਹੈ। ਇਕ ਆਪੇ ਦੇ ਦੋ ਮਨ, ਜਾਂ ਦੋ ਆਪੇ, ਜਾਂ ਦੋ ਵਖ ਵਖ ਹਿੱਸੇ ਨਹੀਂ ਹੁੰਦੇ। 'ਸੁਚੇਤ' ਨੂੰ ਅਸੀਂ ਉਸ ਸੂਰਤ ਆਕਾਰ ਜਾਂ ਸਟੇਜ ਦੇ ਉਸ ਭਾਗ ਨਾਲ ਤੁਲਨਾ ਦੇ ਸਕਦੇ ਹਾਂ, ਜਿਸ ਉਤੇ ਰੋਸ਼ਨੀ ਸੇਧੀ ਹੋਈ ਹੋਵੇ। ਤੇ ਬਾਕੀ ਦਾ ਸਾਰਾ ਸਟੇਜ ਉਸ ਵੇਲੇ 'ਅਚੇਤ' ਹੈ। (ਪਰ ਇਸ 'ਸੁਚੇਤ' ਨਾਲੋਂ ਕਿਵੇਂ ਵੀ ਘੱਟ ਨਹੀਂ)।



ਮੰਨ ਲਓ ਇਕ ਆਦਮੀ ਅੰਦਰ ਵਡਿਆਈ ਦੇ ਵਿਖਾਵੇ ਦੀ, ਮੁਢਲੀ ਰੀਤ, ਅਤ੍ਰਿਪਤ ਹੈ। ਉਹ ਇਸ ਲੋੜ ਤੋਂ ਸੁਚੇਤ ਭਾਵੇਂ ਨਾ ਹੋਵੇ, ਪਰ ਉਹ ਫੜਾਂ ਮਾਰੇਗਾ। ਸਾਨੂੰ ਕੋਈ ਸ਼ੱਕ ਨਹੀਂ, ਕਿ ਉਸ ਦੀਆਂ ਫ਼ੜਾਂ ਦੀ ਆਦਤ ਦਾ ਕਾਰਣ ਇਹ ਸਾਬਤ ਕਰਨ ਦੀ ਰੀਝ ਹੈ, ਕਿ 'ਮੈਂ ਕਿੰਨਾਂ ਵਚਿਤ੍ਰ ਮਨੁੱਖ ਹਾਂ'। ਫੇਰ ਵੀ ਹੋ ਸਕਦਾ ਹੈ, ਉਹ ਮਨੁੱਖ ਆਪ ਇਸ ਮੁਢਲੀ ਇੱਛਾ ਤੋਂ ਬਿਲਕੁਲ ਹੀ ਅਣਜਾਣ ਹੋਵੇ, ਜਿਹੜੀ ਉਸ ਨੂੰ ਬੁਲਵਾਂਦੀ ਹੈ ਜਿਵੇਂ ਉਹ ਬੋਲਦਾ ਹੈ। ਜਾਂ ਫੇਰ, ਜਦ ਇਕ ਤੀਵੀਂ, ਆਪਣੀਆਂ ਬਿਮਾਰੀਆਂ ਦਾ ਜਿਕਰ ਲੈ ਬਹਿੰਦੀ ਹੈ। ਉਸ ਦਾ ਇਵੇਂ ਕਰਨ ਦਾ ਕਾਰਣ ਸ਼ਾਇਦ ਉਸ਼ ਦੀ ਪਿੱਛੇ ਨਾ ਰਹਿਣ ਦੀ ਮੁਢਲੀ ਇੱਛਾ ਹੈ। ਪਰ ਜਰੂਰੀ ਨਹੀਂ ਉਹ ਤੀਵੀਂ ਆਪਣੇ ਇਸ ਕਾਰਣ, ਲੋੜ ਜਾਂ ਭਾਵਨਾ ਤੋਂ ਸੁਚੇਤ ਹੋਵੇ। ਮਨੋਵਿਗਿਆਨ ਦੇ ਗਿਆਨ ਤੋਂ ਬਿਨਾਂ, ਬਹੁਤ ਸੰਭਵ ਹੈ, ਕਿ ਉਹ ਇਸ ਤੋਂ ਬੇਖਬਰ ਹੋਵੇ।

ਜਦੋਂ ਤਕ ਸਾਡੀਆਂ ਸ਼ਕਤੀਸ਼ਾਲੀ ਮੁਢਲੀਆਂ ਲੋੜਾਂ ਵਿਚੋਂ ਕੋਈ ਇਕ ਦੀ ਅਤ੍ਰਿਪਤ ਰਹੇਗੀ ਅਸੀਂ ਸਦਾ ਥੋੜੇ ਬਹਤ ਨਾ-ਖੁਸ਼ ਹੋਵਾਂਗੇ। ਸੋ ਅਸੀਂ, ਕਿਤੇ ਵੀ ਕੋਈ ਚੀਜ, ਜਿਹੜੀ ਸਾਨੂੰ ਖੁਸ਼ੀ ਦੇਵੇ ਉਸ ਨੂੰ ਅੰਨੇਵਾਹ ਲੱਭਣ ਲਈ ਮਜਬੂਰ ਹੁੰਦੇ ਹਾਂ। ਅਸੀਂ ਕੁਝ ਲੱਭ ਰਹੇ ਹਾਂ, ਪਰ ਕਿਉਂਕਿ ਅਸੀਂ ਆਪਣੀ ਮੁਢਲੀ ਲੋੜ ਦੀ ਅਸਲੀਅਤ ਨੂੰ ਪਛਾਣਦੇ ਨਹੀਂ, ਅਸੀਂ ਜਾਣ ਨਹੀਂ ਸਕਦੇ, ਉਹ ਕੀ ਚੀਜ ਹੈ, ਜਿਸ ਦੀ ਅਸੀਂ ਭਾਲ ਕਰ ਰਹੇ ਹਾਂ। ਇਵੇਂ ਜਾਪਦਾ ਹੈ, ਜਿਵੇਂ ਸਾਨੂੰ ਕੋਈ ਸ਼ਕਤੀ ਚਲਾਉਂਦੀ ਹੈ, ਜਿਸ ਤੋਂ ਅਸੀਂ ਅਣਜਾਣ ਹਾਂ। ਅਸੀਂ ਬੇਬਦਿਆਂ ਵਾਂਗ ਅੰਨੇਵਾਹ ਹਰ ਪਾਸੇ ਤ੍ਰਿਪਤੀ ਲਭਦੇ ਹਾਂ, ਬਿਨਾਂ ਜਾਨੇ, ਕਿਹੜੀ ਲੋੜ, ਕਿਹੜੀ ਭੁੱਖ ਨੂੰ ਅਸੀਂ ਤ੍ਰਿਪਤ ਕਰਨ ਦੀ ਕੋਸਿਸ਼ ਕਰ ਰਹੇ ਹਾਂ।

ਜਾਪਦਾ ਹੈ, ਬਹੁਤੇ ਲੋਕੀ, ਆਪਣੀ ਅੱਧੀ ਜਿੰਦਗੀ ਬੇਲੋੜੀ ਨਾ-ਖੁਸ਼ੀ ਵਿਚ ਬਿਤਾਂਦੇ ਹਨ। ਸਿਰਫ ਇਸ ਲਈ ਕਿਉਂ ਜੋ ਉਨਾਂ ਨੂੰ ਪਤਾ ਨਹੀਂ ਕਿ ਆਪੇ ਨੂੰ ਖੁਸ਼ ਕਰਨ ਲਈ ਉਨਾਂ ਨੂੰ ਅਸਲੀ ਚਾਹੀਦਾ ਕੀ ਹੈ? ਉਹ ਨਾ-ਖੁਸ਼, ਅੰਸਤੁਸ਼ਟ ਹਨ, ਕਿਉਂ ਜੋ ਅਚੇਤ ਤੌਰ ਤੇ ਉਹ ਕੁਝ ਚਾਹੁੰਦੇ ਹਨ। ਪਰ ਉਹ ਚੇਤੰਨ ਨਹੀਂ। ਮਸਾਂ ਕਿਤੇ ਰੱਬ ਸਬੱਬੀਂ, ਜਾਂ ਅਚਨਚੇਤੀ ਕੁਝ ਥੋੜੀਆਂ ਚੀਜਾਂ ਉਹ ਪਾ ਲੈਂਦੇ ਹਨ, ਜਿਹੜੀਆਂ ਉਨਾਂ ਦੀਆਂ ਮੁਢਲੀਆਂ ਲੋੜਾਂ ਨੂੰ ਤ੍ਰਿਪਤ ਕਰਦੀਆਂ ਹਨ।

ਮਨੋਵਿਗਿਆਨ ਦਾ ਪਹਿਲਾ ਅਮਲੀ ਲਾਭ ਹੈ, ਸਾਨੂੰ ਆਪਣੀਆਂ ਲੋੜਾਂ, ਮੁਢਲੀਆਂ ਭਾਵਨਾਵਾਂ ਨੂੰ ਪਛਾਨਣ ਯੋਗ ਬਨਾਣਾ ਤਾਂ ਜੋ ਫਿਰ ਅਸੀਂ ਉਨਾਂ ਦੀ ਸੱਚੀ ਤ੍ਰਿਪਤੀ ਦੇ ਆਹਰ ਵਿਚ ਲਗ ਸਕੀਏ। ਮਨੋਵਿਗਿਆਨ ਦਾ ਦੂਜਾ ਲਾਭ ਹੈ, ਸਾਨੂੰ ਦੂਜੇ ਬੰਦਿਆਂ ਦੀਆਂ ਮੁਢਲੀਆਂ ਲੋੜਾਂ ਪਛਾਨਣਯੋਗ ਬਨਾਣਾ ਤੇ ਨਾਲ ਹੀ ਇਹ ਸਮਝਣਾ ਕਿ ਉਹ ਕਿਉਂ, ਇਵੇਂ ਮਹਿਸੂਸ ਕਰਦੇ ਤੇ ਵਰਤਦੇ ਹਨ?

## ਮੂਲ ਪ੍ਰਵ੍ਰਿਤੀ (INSTINCT)

ਮੂਲ ਪ੍ਰਵ੍ਰਿਤੀ ਵਿਰਸੇ ਵਿਚ ਮਿਲੀ ਜਮਾਂਦਰੂ ਸਰੀਰਕ ਰੁਚੀ ਹੈ, ਇਕ ਨਿਸ਼ਚਿਤ ਅਵਸਥਾ ਵਿਚ ਵਿਸੇਸ਼ ਰੀਤੀ ਨਾਲ ਵਰਤਣ ਦੀ। ਜਾਂ ਸਮਝੋ ਕਿਸੇ ਉਤੇਜਨਾਂ ਦੇ ਪ੍ਰਤੀਕਰਮ ਵਜੋਂ ਸਰੀਰ ਨੂੰ ਨਿਸ਼ਚਿਤ ਹਾਲਤ ਵਿਚ ਰੱਖਣ ਤੇ ਕੁਝ ਖਾਸ ਸਰੀਰਕ ਹਰਕਤਾਂ ਕਰਨ ਦੀ, ਨਰਵਸ ਪ੍ਰਣਾਲੀ ਦੀ ਜਮਾਂਦਰੂ ਰੁਚੀ ਹੈ। ਮਿਸਾਲ ਵਜੋਂ, ਜੇ ਅਸੀਂ ਕਿਸੇ ਅਚਨਚੇਤੀ ਉਤੇ ਧਮਾਕੇ ਜਾਂ ਦਿਲ ਚੀਰਵੀਂ ਚੀਕ ਨਾਲ ਤ੍ਰਹਿ ਜਾਈਏ ਤਾਂ ਸਾਡਾ ਸਰੀਰ ਉਸੇ ਪਲ ਸ਼ਾਇਦ ਬੇਲਚਕ ਤੇ ਬੇਹਰਕਤ ਹੋ ਜਾਵੇਗਾ। ਇਸ ਅਨੁਭਵ ਨੂੰ ਅਸੀਂ ਡਰ ਆਖਦੇ ਹਾਂ। ਇਹ ਮੂਲ-ਪ੍ਰਵ੍ਰਿਤੀ 'ਦੜ ਵੱਟਣਾ' ਹੈ।

ਮਨੁੱਖ ਵਿਚ ਇਹੋ ਜਿਹੀਆਂ, ਕਈ ਮੂਲ ਪ੍ਰਵ੍ਰਿਤੀਆਂ ਹਨ। ਕੁਝ ਸਰਲ ਸਾਦੀਆਂ ਜਿਵੇਂ 'ਦੜ ਵੱਟਣ' ਦੀ ਮੂਲ ਪ੍ਰਵ੍ਰਿਤੀ (ਸਕਤਾ, ਡਰ) ਦੌੜਣ ਦੀ ਮੂਲ ਪ੍ਰਵਿਰਤੀ (ਭਾਜੜ, ਭੈ) ਹਮਲਾ ਕਰਨ ਤੇ ਲੜਣ ਦੀ ਮੂਲ-ਪ੍ਰਵਿਰਤੀ (ਰੋਹ) ਖਾਣ, ਸੁਖ ਆਸਨ ਅਤੇ ਨਿੱਘਾ ਹੋਣ ਦੀ ਮੂਲ-ਪ੍ਰਵਿਰਤੀ ਆਦਿ ਕੁਝ ਵਧੇਰੇ ਗੁੰਝਲਦਾਰ ਹਨ, ਜਿਵੇਂ ਖੋਜ਼ਣ ਦੀ ਮੂਲ ਪ੍ਰਵਿਰਤੀ (ਖੋਜੀ ਭਾਵਨਾ), ਰੀਝਾਉਣ ਤੇ ਭੋਗ ਦੀ ਮੂਲ-ਪ੍ਰਵਿਰਤੀ (ਪ੍ਰੀਤ ਭਾਵਨਾ) ਪਾਲਣ ਤੇ ਰਖਿਆ ਦੀ ਮੂਲ ਪ੍ਰਵਿਰਤੀ (ਕੋਮਲਤਾ) ਨਕਲ ਦੀ ਮੂਲ ਪ੍ਰਵਿਰਤੀ (ਅਨੋਖੇ ਹੋਣ ਦੇ ਅਹਿਸਾਸ ਨਾਲ). ਵਿਖਾਲਾ ਕਰਨ ਦੀ ਮੂਲ-ਪ੍ਰਵਿਰਤੀ (ਅਣਗੌਲਿਆਂ ਹੋਣ ਦਾ ਅਹਿਸਾਸ), ਸਾਂਝ ਮੇਲ ਦੀ ਦੀ ਮੂਲ-ਪ੍ਰਵਿਰਤੀ (ਇਕੱਲਤਾ ਮਹਿਸੂਸ ਹੋਣੀ) ਸ਼ਿਕਾਰ ਕਰਨ ਦੀ ਮੂਲ-ਪ੍ਰਵਿਰਤੀ (ਹਮਲਾ), ਆਦਿ।

ਇਹ ਸਾਰੀਆਂ ਅਣਘੜ ਮੂਲ ਪ੍ਰਵਿਰਤੀਆਂ ਪ੍ਰਾਚੀਨ ਮਨੁੱਖ ਲਈ ਲਾਭਦਾਇਕ ਅਤੇ ਲੋੜੀਂਦੀਆਂ ਹਨ। ਜਦੋਂ ਵੀ ਜੰਗਲ ਵਿਚ ਉਹ ਕਿਸੇ ਖੂਨੀ ਦਰਿੰਦੇ ਦੀ ਗੱਲ ਸੁਣਦਾ। ਜਾਂ ਆਪਣੇ ਸਾਥੀ ਦੀ ਦਿਲ ਵਿੰਨਵੀ ਮੌਤ ਚੀਕ ਉਸ ਦੇ ਕੰਨੀਂ ਪੈਂਦੀ ਜਾਂ ਕਿਸੇ ਖਤਰੇ ਦੀ ਅਵਾਜ ਉਸ ਨੂੰ ਸੁਣਾਈ ਦਿੰਦੀ ਤਾਂ ਉਸ ਦਾ ਉਸ ਵੇਲੇ ਦਾ ਸਭ ਤੋਂ ਉਤਮ ਬਚਾਉ ਦਾ ਢੰਗ ਪੂਰਨ ਚੁੱਪ ਤੇ ਅਹਿੱਲ ਹੋਣਾ (ਦੜ ਵੱਟਣਾ) ਸੀ। ਪਰ ਇਸ ਤੋਂ ਉਲਟ ਜੇ ਉਹ ਤ੍ਰਹਿੰਦਾ ਅਚਾਨਕ ਕਿਸੇ ਅੱਗੇ ਵਧਦੀ ਭਾਰੀ ਸ਼ੈ ਨਾਲ ਜਾਂ ਉਸ ਉਤੇ ਅਸਲੀ ਹਮਲਾ ਹੁੰਦਾ, ਉਸ ਵੇਲੇ ਅਹਿਲ ਹੋਣਾ ਉਕਾ ਹੀ ਬੇਕਾਰ ਸੀ। ਉਦੋਂ ਉਸ ਦੇ ਛੁਟਕਾਰੇ ਦਾ ਰਾਹ ਸੀ। ਝਾਂਸਾ ਦੇਣਾ ਜਾਂ ਦੌੜ ਜਾਣਾ। ਇਸ ਲਈ ਅਜੇਹੇ ਖਤਰੇ ਦੇ ਪ੍ਰਤੀਕਰਮ ਵਿਚ ਪਾਸਾ ਵੱਟਣਾ ਅਤੇ ਦੌੜਨ ਦੀ ਮੂਲ-ਪ੍ਰਵਿਰਤੀ ਸੀ ਤੇ ਹੁਣ ਵੀ ਹੈ।

ਮੂਲ-ਪ੍ਰਵਿਰਤੀ ਆਪ ਅੰਨ੍ਹੀ ਹੁੰਦੀ ਹੈ। ਇਹ ਅਣ-ਇੱਛਤ ਤੇ ਆਪ ਮੁਹਾਰੀ ਹੈ। ਇਸ ਦਾ ਖਾਸ ਮੰਤਵ ਜਰੂਰ ਹੈ। ਪਰ ਇਹ ਮੰਤਵ ਉਸ ਸਬੰਧਿਤ ਬੰਦੇ ਦੇ ਮਨ ਵਿਚ ਨਹੀਂ ਹੁੰਦਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਪ੍ਰਚਕਾਰਨ ਤੇ ਪਿਆ-ਰਨ ਦੀ ਮੂਲ-ਪ੍ਰਵਿਰਤੀ ਦਾ ਮੰਤਵ ਨਸਲ ਵਧਾਣਾ ਹੈ। ਪਰ ਮਰਦ ਅਤੇ ਤੀਵੀਂ, ਜੋ ਇਕ ਦੂਜੇ ਉਪਰ ਮੋਹਿਤ ਹਨ, ਉਨਾਂ ਦੇ ਮਨ ਵਿਚਲੇ ਮੰਤਵ ਦਾ ਆਧਾਰ, ਨਿਰੋਲ ਮੂਲ-ਪ੍ਰਵਿਰਤੀ ਨਹੀਂ ਹੁੰਦੀ। ਉਹ ਇਵੇਂ ਨਹੀਂ ਸੋਚਦੇ ਤੇ ਨਾ ਕਹਿੰਦੇ ਹਨ, 'ਨਸਲ ਵਧਾਣਾ ਜਰੂਰੀ ਹੈ ਤੇ ਇਸ ਲਈ ਅਸੀਂ ਪ੍ਰੇਮ ਕਰਾਂਗੇ।'

ਨਿਰੋਲ ਮੂਲ ਪ੍ਰਕ੍ਰਿਤਿਕ ਵਤੀਰਾ ਸਿਖਣ ਦੀ ਲੋੜ ਨਹੀਂ। ਇਹ ਖਿਆਲ, ਸਮਝ, ਤਜਰਬਾ ਮਿਸਾਲ ਜਾਂ ਸਿਖਲਾਈ ਤੋਂ ਸੁਤੰਤਰ ਹੈ।

**ਚੇਤੰਨ ਵਤੀਰਾ(Non instinetive Behemiour)**

ਹਰ ਮੂਲ-ਪ੍ਰਵ੍ਰਿਤੀ ਕਿਸੇ ਜਮਾਂਦਰੂ ਲੋੜ ਨਾਲ ਜੁੜੀ ਹੁੰਦੀ ਹੈ। ਪਰ ਜਾਦ ਰੱਖਣਾ ਭਾਵਨਾ ਅਚੇਤ ਵੀ ਹੋ ਸਕਦੀ ਹੈ।

ਅਸੀਂ ਸਾਂਭਿਆ ਲੋਕ ਆਮ ਤੌਰ ਤੇ ਆਪਣੀਆਂ ਜਮਾਂਦਰੂ/ਮੁਢਲੀਆਂ ਲੋੜਾਂ ਨਹੀ ਪ੍ਰਗਟਾਉਂਦੇ ਤੇ ਨਾ ਹੀ ਆਪਣੀਆਂ ਮੁਖ ਲੋੜਾਂ ਤ੍ਰਿਪਤ ਕਰਨ ਲਈ ਪ੍ਰਾਚੀਨ ਅਤੇ ਨਿਰਲ ਮੂਲ-ਪ੍ਰਵ੍ਰਿਤਿਕ ਢੰਗ ਅਪਨਾਉਂਦੇ ਹਾਂ। ਅਸੀਂ ਨਕਲ ਅਭਿਆਸ, ਤਜਰਬੇ ਅਤੇ ਦਲੀਲ ਨਾਲ, ਆਪਣੀਆਂ ਮੁੱਖ ਲੋੜਾਂ ਤ੍ਰਿਪਤ ਕਰਨ ਲਈ ਕਈ ਚੇਤੰਨ ਢੰਗ ਲਭ ਲਏ ਹਨ।

ਉਦਾਹਰਣ ਵਜੋਂ, ਸਾਡੀ ਮੁੱਖ ਭਾਵਨਾ ਆਪਣੇ ਆਪ ਨੂੰ ਬਚਾਣ ਦੀ ਹੈ। ਜੇ ਇਕ ਆਦਮੀ ਦੂਜੇ ਨਾਲ ਗੁੱਸੇ ਹੈ ਤਾਂ ਉਹ ਉਸ ਉਤੇ (ਮੂਲ-ਪ੍ਰਵਿਰਤੀ) ਢੰਗ ਨਾਲ ਸਿੱਧਾ ਸਰੀਰਕ ਹਮਲਾ ਕਰਨ ਦੀ ਬਜਾਏ, ਉਸ ਨੂੰ ਟੇਢੇ ਢੰਗ ਨਾਲ ਨੁਕਸਾਨ ਪਚਾਏਗਾ, ਉਸਦੇ ਦੋਸਤਾਂ ਪਾਸ ਉਸਦੀ ਬਲਖੋਹੀ ਕਰੇਗਾ ਜਾਂ ਉਸ ਦੇ ਮਨੋਭਾਵਾਂ ਨੂੰ ਠੇਸ ਲਾਕੇ ਉਸ ਨੂੰ ਕਿਸੇ ਪ੍ਰਕਾਰ ਦੀ ਹਾਨੀ ਪੁਚਾਏਗਾ। ਜਾਂ ਫਿਰ ਆਕੜ ਕੇ ਚੱਲਣ ਦੇ ਮੂਲ-ਪ੍ਰਵਿਰਤਕ ਢੰਗ ਨਾਲ ਧਿਆਨ ਖਿੱਚਣ ਦੀ ਬਜਾਏ ਉਹ ਆਦਮੀ ਇਹੀ ਤ੍ਰਿਪਤੀ ਸਿਟੀ ਕੌਂਸਲ ਦਾ ਉਮੀਦਵਾਰ ਬਣਕੇ ਜਾਂ ਨਿਆਗਰਾ ਆਬਸ਼ਾਰ ਉਤੇ ਪੀਪੇ ਥਾਣੀ ਲੰਘਕੇ ਕਰੇਗਾ। ਇਕ ਬੰਦੇ ਦੇ ਸੁਭਾਉ ਦਾ ਦੂਜੇ ਦੇ ਸੁਭਾਉ ਤੋਂ ਸਭ ਤੋਂ ਵੱਡਾ ਵਖਰੇਵਾਂ ਇਹੀ ਹੈ, ਕਿ ਉਨਾਂ ਨੇ ਆਪਣੀਆਂ ਮੂਲ ਲੋੜਾਂ ਦੀ ਤ੍ਰਿਪਤੀ ਲਈ, ਵਖ ਵਖ ਚੇਤੰਨ ਢੰਗ ਅਪਣਾਏ ਹਨ।

ਅਸੀਂ ਕਿਵੇਂ ਆਪਣਾ ਜਾਂ ਕਿਸੇ ਹੋਰ ਦਾ ਸੁਭਾਉ ਬਦਲ ਜਾਂ ਸੁਧਾਰ ਸਕਦੇ ਹਾਂ ? ਆਪਣੇ ਜਾਂ ਦੂਜੇ ਬੰਦੇ ਦੇ ਔਗੁਣ ਤੇ ਬੁਰੀਆਂ ਆਦਤਾਂ ਕਿਵੇਂ ਤੋੜ ਸਕਦੇ ਹਾਂ ? ਅਣ-ਇਛਤ ਵਤੀਰੇ ਨੂੰ ਕਿਵੇਂ ਰੋਕ ਸਕਦੇ ਹਾਂ ? ਸਿਰਫ ਇਹ ਲੱਭ ਕੇ ਕਿ ਕਿਹੜੀ ਮੁੱਖ ਲੋੜ ਉਸ ਆਦਤ ਪਿਛੇ ਕੰਮ ਕਰਦੀ ਹੈ; ਜਿਸ ਨੂੰ ਅਸੀਂ, ਬਦਲਣਾ ਚਾਹੁੰਦੇ ਹਾਂ। ਤੇ ਫੇਰ ਹੀ ਅਸੀਂ, ਉਸ ਬੰਦੇ ਦੀ ਆਪਣੀ ਲੋੜ ਨੂੰ ਪ੍ਰਗਟ ਤੇ ਤ੍ਰਿਪਤ ਕਰਨ ਲਈ ਨਵਾਂ ਢੰਗ ਅਪਨਾਉਣ ਵਿਚ ਰਹਿਨੁਮਾਈ ਕਰ ਸਕਦੇ ਹਾਂ।

—('ਮਨੋਵਿਗਿਆਨ ਹਰ ਕਿਸੇ ਲਈ' ਪੁਸਤਕ ਵਿਚੋਂ)

---

ਲਘੂ ਨਜ਼ਮ :

## ਮੰਗ

-ਅਮਨਦੀਪ ਦਰਦੀ

ਮੇਰੇ ਯਾਰੋ.....
ਮੈਨੂੰ ਚਾਹੀਦੀ ਏ, ਸ਼ਬਦਾਂ ਦੀ ਪਟਾਰੀ
ਜਿਸ ਵਿਚ ਮੈਂ... ਸੱਪਾਂ ਵਰਗੀਆਂ ਨਜ਼ਮਾਂ
ਮੈਂ ਕਢ ਸਕਾਂ, ਜੋ ਸਮਾਜ ਦੇ ਹਰ ਕੋਹੜ
ਨੂੰ ਡੱਸ ਜਾਣ !!



# ਮਨੁੱਖ ਨੂੰ ਵਿਰਸੇ ਵਿਚ ਪ੍ਰਾਪਤ ਮੁੱਖ ਲੋੜਾਂ

| ਨੰ: | ਮੁਢਲੀ ਮੂਲ ਪ੍ਰਵਿਰਤੀ | ਲੋੜ | ਸਬੰਧਿਤ ਅਹਿਸਾਸ |
|---|---|---|---|
| 1 | ਛੂਹਣਾ, ਖਾਣਾ, ਕਸਰਤ ਕਰਨੀ, ਨਿੱਘੇ ਹੋ ਕੇ ਬਹਿਣਾ, ਸੌਣਾ ਆਦਿ ਸਰਲ ਅੰਤਰ-ਸੂਝਾਂ | ਸਰੀਰਕ ਸੁੱਖ | ਭੁੱਖ, ਠੰਢ, ਬੇਚੈਨੀ, ਉਨੀਂਦਾ ਆਦਿ |
| 2 | ਦੜ ਵੱਟਣਾ | ਬਚਾਉ ਦੇ ਅਹਿਸਾਸ ਖਾਤਰ | ਸਤਕਾ, ਡਰ |
| 3 | ਦੌੜ ਜਾਣਾ | ਛੁਟਕਾਰਾ ਪਾਉਣ ਲਈ | ਭਾਜੜ; ਭੈ |
| 4 | ਪੈਰ ਚੱਟਣੇ ਲਿਲਕਣਾ | ਕਿਸੇ ਨੂੰ ਪਤਿਆਉਣਾ; ਜਿਸ ਵਿੱਚ ਦੁੱਖ ਦੇਣ ਦੀ ਸ਼ਕਤੀ ਹੈ, ਉਸ ਅੱਗੇ ਆਪਾ ਵਿਛਾ ਦੇਣਾ | ਨਿੱਜੀ ਤੁਛਤਾ ਚਾਕਰੀ ਤੇ ਖਾਤਰਦਾਰੀ ਦਾ ਅਹਿਸਾਸ |
| 5 | ਧਿਆਨ ਖਿੱਚਣਾ ਤੇ ਵਿਖਾਵਾ ਕਰਨਾ | ਆਪਣੇ ਜਿਹਾਂ ਦਾ ਧਿਆਨ ਮੱਲਣਾ, ਪ੍ਰਸੰਸਾਂ ਲੈਣੀ, ਉਨਾਂ ਨੂੰ ਚੰਗਾ ਲੱਗਣਾ | ਆਪੇ ਦਾ ਹੱਕ ਜਮਾਉ, ਅਭਿਮਾਨ, ਪ੍ਰਸੰਸਾ ਲੈਣਾ ਤੇ ਚੰਗਾ ਲਗਣ ਦੀ ਲਾਲਸਾ |
| 6 | ਹਮਲਾ ਕਰਨਾ ਤੇ ਲੜਣਾ | ੳ) ਸੱਟ ਮਾਰਨੀ ਅ) ਜਿੱਤਣਾ ਤੇ ਅਧੀਨ ਕਰਨਾ ੲ) ਵਧੀਆ ਮਹਿਸੂਸ ਕਰਨਾ | ਗੁੱਸਾ, ਵੈਰ, ਨਫਰਤ ਜਿਤ ਦੀ ਭਾਵਨਾ |
| 7 | ਰਿਝਾਉਣਾ ਅਤੇ ਸੰਗ ਕਰਨਾ | ਧਿਆਨ ਖਿੱਚਣਾ ਖੁਸ਼ ਕਰਨਾ, ਸੰਗ ਕਰਨਾ ਵਿਰੋਧੀ ਲਿੰਗ ਨਾਲ | ਖਿੱਚ, ਧਿਆਨ, ਤਾਂਘ, ਪ੍ਰੀਤ ਭਾਵਨਾ |
| 8 | ਪਾਲਣਾ ਅਤੇ ਰੱਖਿਆ ਕਰਨੀ | ਸੰਭਾਂਲ ਤੇ ਰਖਿਆ ਕਰਨੀ | ਕੋਮਲਤਾ, ਸਰਪ੍ਰਸਤੀ |
| 9 | ਸਾਥ ਦੀ ਭਾਲ | ਆਪਨੇ ਵਰਗਿਆਂ ਦੇ ਸਾਥ ਅਤੇ ਹਮਦਰਦੀ ਵਾਸਤੇ | ਇਕੱਲਤਾ, ਇਕਾਂਤ |
| 10 | ਨਕਲ ਕਰਨੀ | ਆਪਣੇ ਗਰੋਹ ਜਾਂ ਕਬੀਲੇ ਦੇ ਸਾਥੀਆਂ ਵਰਗੇ ਹੋਣਾ, ਖਾਸ ਕਰਕੇ ਆਗੂਆਂ ਜਿਹੇ | ੳ) ਸ਼ਲਾਘਾ ਅ) ਅਨੋਖਾ ਹੋਣਾ |
| 11 | ਪਿੱਛਾ ਕਰਨਾ ਤੇ ਸ਼ਿਕਾਰ ਖੇਡਣਾ | ਫੜਨ ਤੇ ਕੈਦ ਕਰਨ ਵਾਸਤੇ | ਸ਼ਿਕਾਰ ਦੀ ਭਾਵਨਾ |
| 12 | ਭਾਲਣਾ ਅਤੇ ਲੱਭਣਾ | ਲੱਭਣ, ਜਾਣਨ ਅਤੇ ਸਮਝਣ ਵਾਸਤੇ | ਖੋਜੀ ਭਾਵਨਾ |
| 13 | ਜਾਣੇ ਪਛਾਣੇ ਵੱਨੇ ਪਰਤਣਾ | ਜਾਣੇ ਪਛਾਣੇ ਲੋਕਾਂ, ਥਾਵਾਂ ਤੇ ਹਾਲਾਤ ਵਲ ਪਰਤਣਾ | ਮੋਹ, ਓਦਰੇਵਾਂ, ਸਨਾਤਨੀ ਹੋਣਾ ਆਦਿ |

# "ਦਿਨੋਂ ਦਿਨ ਗਰਮ ਹੋ ਰਹੀ ਧਰਤੀ"

ਅਨੁਵਾਦਕ : ਪਿਆਰਾ ਟਿਵਾਣਾ

ਉਸ ਵਕਤ ਤੋਂ, ਜਦੋਂ ਆਦਮੀ ਗੁਫਾਵਾਂ ਵਿਚ ਰਹਿੰਦਾ ਸੀ ਅਤੇ ਆਪਣੇ ਹੱਥਾਂ ਨਾਲ ਜਾਨਵਰਾਂ ਦਾ ਸ਼ਿਕਾਰ ਕਰਿਆ ਕਰਦਾ ਸੀ ਅਤੇ ਹੁਣ ਤੀਕ ਜਦੋਂ ਉਸ ਨੂੰ ਬਟਣ ਦਬਾਉਣ ਤੇ ਕੰਮ ਕੀਤਾ ਮਿਲ ਜਾਂਦਾ ਹੈ, ਆਦਮੀ ਦੀ ਤਰੱਕੀ ਦੀ ਕਹਾਣੀ ਸੱਚਮੁੱਚ ਹੈਰਾਨੀਜਨਕ ਹੈ। ਪ੍ਰੰਤੂ ਅਫਸੋਸਨਾਕ ਗੱਲ ਇਹ ਹੈ ਕਿ ਇਹ ਉਸਦੀ ਸਾਰੀ ਤਰੱਕੀ ਵਾਯੂਮੰਡਲ ਦੀ ਕੀਮਤ ਤੇ ਹੈ, ਜਿਹੜਾ ਉਸਨੂੰ ਜਿਉਂਦਾ ਰਖਦਾ ਹੈ। ਬਹੁਤ ਸਾਰੇ ਜਾਨਵਰਾਂ ਅਤੇ ਪੌਦਿਆਂ ਦਾ ਅਲੋਪ ਹੋ ਜਾਣਾ, ਹੋਰ ਬਹੁਤ ਸਾਰਿਆਂ ਦਾ ਅਲੋਪ ਹੋਣ ਦੇ ਕਿਨਾਰੇ ਹੋਣਾ, ਜਮੀਨ ਦਾ ਖੁਰਣਾ, ਸੋਕਾ, ਹੜ੍ਹ ਅਤੇ ਅਖੀਰ ਵਿਚ ਵਾਯੂਮੰਡਲ ਵਿਚੋਂ ਓਜ਼ੋਨ ਗੈਸ ਦੀ ਤਹਿ ਦਾ ਘਟਨਾ, ਮਨੁੱਖ ਦੀ ਅੰਨ੍ਹੀ ਤਰੱਕੀ ਦੇ ਨਤੀਜੇ ਹਨ। ਕਈ ਥਾਵਾਂ ਤੇ ਮਨੁੱਖ ਵਲੋਂ ਵਾਤਾਵਰਨ ਦੇ ਸੰਤੁਲਨ ਨੂੰ ਵਿਗਾੜਨ ਤੋਂ ਬਾਦ, ਹੁਣ ਉਸ ਵੱਲੋਂ ਧਰਤੀ ਦੇ ਤਾਪਮਾਨ ਦੇ ਸੰਤੁਲਨ ਨੂੰ ਵੀ ਵਿਗਾੜਿਆ ਜਾ ਰਿਹਾ ਹੈ।

ਅੱਜ ਕਲ, ਕਾਫੀ ਅਰਸੇ ਦੀ ਖੋਜ ਤੋਂ ਬਾਦ ਇਹ ਪਤਾ ਲੱਗਿਆ ਹੈ ਕਿ ਧਰਤੀ ਅਤੇ ਉਸ ਦੇ ਵਾਯੂਮੰਡਲ ਦਾ ਤਾਪਮਾਨ ਵਧ ਰਿਹਾ ਹੈ। ਵਾਯੂਮੰਡਲ ਦੇ ਵੱਧ ਤਾਪਮਾਨ ਨਾਲ ਕਾਰਬਨ ਡਾਇਅਕਸਾਇਡ ਗੈਸ ਦੀ ਮਾਤਰਾ ਵੀ ਵੱਧ ਰਹੀ ਹੈ।

ਜੇਕਰ ਵਾਯੂ ਮੰਡਲ ਵਿਚ ਵੱਧ ਕਾਰਬਨ ਡਾਇਆਕ-ਸਾਇਡ ਗੈਸ ਹੋਵੇਗੀ, ਤਾਂ ਇਹ ਧਰਤੀ ਨੂੰ ਆਪਣੀ ਗਰਮੀ ਛੱਡਣ ਤੋਂ ਰੋਕਦੀ ਹੈ। ਇਸ ਨਾਲ ਪੌਦੀਆਂ ਤੇ ਗਰੀਨ ਹਾਊਸ ਅਸਰ ਵੱਧ ਪੈਂਦਾ ਹੈ। ਸਾਂਇੰਸਦਾਨ ਇਹ ਵੀ ਅਨੁਮਾਨ ਲਾਉਂਦੇ ਹਨ ਕਿ ਮੀਥੇਨ, ਨਾਈਟਰੋਜ-ਆਕਸਾਈਡ, ਓਜੋਨ ਅਤੇ ਕਲੋਰੋ-ਫਲੋਰੋਕਾਰਬਨ ਗੈਸਾਂ ਜੋ ਕਿ ਵਾਯੂਮੰਡਲ ਵਿਚ ਘੱਟ-ਮਾਤਰਾ ਵਿਚ ਹਨ, ਦੀ ਸਤਿਹ ਵੀ ਵੱਧ ਰਹੀ ਹੈ। ਇਹ ਗੈਸਾਂ ਜਦੋਂ ਅਜਿਹੀਆਂ ਗੈਸਾਂ ਦੀ ਮਾਤਰਾ ਵਾਯੂਮੰਡਲ ਵਿਚ ਵਧ ਜਾਂਦੀ ਹੈ ਤਾਂ ਉਹ ਧਰਤੀ ਦੇ ਨੇੜੇ ਵੱਧ ਗਰਮੀ ਇਕੱਠੀ ਕਰ ਦਿੰਦੀਆਂ ਹਨ। ਉਪਰੋਕਤ ਗੈਸਾਂ ਅਤੇ ਕਾਰਬਨ ਡਾਇਅਕਸਾਇਡ ਗੈਸ ਦੀ ਮਾਤਰਾ, ਵਾਯੂਮੰਡਲ ਵਿਚ ਮਸ਼ੀਨੀ ਇਨਕਲਾਬ ਤੋਂ ਲੈ ਕੇ, ਹੁਣ ਤੀਕ ਵਧ ਰਹੀ ਹੈ। ਪਿਛਲੇ 30 ਸਾਲਾਂ ਤੋ ਕਾਰਖਾਨਿਆਂ ਵਿਚ, ਆਵਾਜਾਈ ਦੇ ਸਾਧਨਾਂ ਵਿਚ ਅਤੇ ਖੇਤੀਬਾੜੀ ਦੇ ਧੰਦਿਆਂ ਵਿਚ ਤੇਲ ਦੀ ਵਰਤੋਂ ਨਾਲ ਵਧ ਰਹੀ ਹੈ। U.S A. ਦੇ ਵਰਡ ਵਾਚ ਇੰਸਟੀਚਿਊਟ (World Watch Institute) ਦੇ ਅਨੁਸਾਰ, ਆਵਾਜਾਈ ਦੇ ਸਾਧਨਾਂ ਵਿਚ ਵਰਤਿਆ ਜਾਂਦਾਂ ਤੇਲ ਇਕੱਲਾ ਹੀ 700 ਮਿਲੀਅਨ ਟਨ ਕਾਰਬਨ-ਡਾਇਆਕਸਾਈਡ ਹਰੇਕ ਸਾਲ ਵਾਯੂਮੰਡਲ ਵਿਚ ਛੱਡ ਦਿੰਦਾ ਹੈ।

ਇਸ ਤੋਂ ਉਪਰੰਤ ਜੰਗਲਾਂ ਦੇ ਵੱਡੇ ਪੱਧਰ ਤੇ ਕੱਟੇ ਜਾਣ ਨੇ ਵੀ ਕਾਰਬਨ-ਡਾਇਆਕਸਾਈਡ ਦੀ ਮਾਤਰਾ ਨੂੰ ਵਾਯੂਮੰਡਲ ਵਿਚ ਵਧਾ ਦਿੱਤਾ ਹੈ। ਧਰਤੀ ਦੀ ਮਿੱਟੀ ਅਤੇ ਉਸ ਤੇ ਉੱਗੀ ਬਨਸਪਤੀ 2000 ਬਿਲੀਅਨ ਟਨ (ਦੋ ਹਜਾਰ ਬਿਲੀਅਨ ਟਨ 1 ਬਿਲੀਅਨ = 1000 ਮਿਲੀਅਨ 1 ਮਿਲੀਅਨ = 10 ਲੱਖ) ਕਾਰਬਨ ਆਪਣੇ ਵਿਚ ਸਮੋ ਕੇ ਰਖਦੀ ਹੈ ਜਿਹੜੀ ਕਿ ਵਾਯੂਮੰਡਲ ਦੀ ਕਾਰਬਨ ਤੋਂ ਤਿੰਨ ਗੁਣੀ ਹੈ। ਨਤੀਜੇ ਦੇ ਤੌਰ ਤੇ ਜਦੋਂ ਰੁੱਖ ਕੱਟੇ ਜਾਂਦੇ ਹਨ ਤਾਂ ਜੋ ਕਾਰਬਨ ਉਨ੍ਹਾਂ ਨੇ ਅਤੇ ਜਮੀਨ ਨੇ ਸੰਭਾਲੀ ਹੁੰਦੀ ਹੈ, ਤਾਂ ਉਹ ਸਾਰੀ ਦੀ ਸਾਰੀ ਕਾਰਬਨ ਆਕਸੀਕਿਰਤ ਹੋ ਕੇ ਹਵਾ ਵਿਚ ਰਲ ਜਾਂਦੀ ਹੈ, ਜਿਸ ਨਾਲ ਵਾਯੂਮੰਡਲ ਦੀ ਕਾਰਬਨ-ਡਾਇਆਕਸਾਈਡ ਵਿਚ ਹੋਰ ਵਾਧਾ ਹੋ ਜਾਂਦਾ ਹੈ। ਦਰੱਖਤਾਂ ਦੇ ਕੱਟਣ ਨਾਲ ਅਤੇ ਬਨਸਪਤੀ ਜਾਂ ਫਸਲਾਂ ਆਦਿ ਦੇ ਰਹਿੰਦ-ਖੂੰਹਦ ਨੂੰ ਅੱਗ ਲਾਉਣ ਨਾਲ, ਵਾਯੂਮੰਡਲ ਵਿਚ ਕਾਰਬਨ-ਡਾਇਆਕਸਾਈਡ ਦਾ ਵਾਧਾ ਬਹੁਤ ਤੇਜੀ ਨਾਲ ਹੁੰਦਾ ਹੈ। ਜੇਕਰ ਦਰਖਤ ਜਾਂ ਬਨਸਪਤੀ ਕੁਦਰਤੀ ਤੌਰ ਤੇ ਗਲਣ-ਸੜਨ ਤਾਂ ਜੋ ਉਨ੍ਹਾਂ ਦੇ ਗਲਣ-ਸੜਨ ਤੋਂ ਜੋ ਕਾਰਬਨ-ਡਾਇਆਕਸਾਈਡ ਬਣਦੀ ਹੈ, ਉਸ ਦਾ ਬਹੁਤਾ ਭਾਗ ਤਾਂ ਕਾਰਬਨ ਦੇ ਰੂਪ ਵਿਚ ਜਮੀਨ ਵਿਚ ਹੀ ਰਹਿ ਜਾਂਦਾ ਹੈ ਅਤੇ ਥੋੜੀ ਮਾਤਰਾ ਹੀ ਵਾਯੂਮੰਡਲ ਵਿਚ, ਹੌਲੀ ਹੌਲੀ ਕਾਰਬਨ-ਡਾਇਆਕਸਾਈਡ ਦੇ ਰੂਪ ਵਿਚ ਰਲਦੀ ਹੈ।

ਅਮਰੀਕਾ ਦੇ World Watch Institute ਦੇ ਅਨੁਸਾਰ 1860 ਤੋਂ, ਜਦੋਂ ਤੋਂ ਜੰਗਲ ਕੱਟਣੇ ਸ਼ੁਰੂ



ਕੀਤੇ ਗਏ ਹਨ, 90 ਤੋਂ 180 ਬਿਲੀਅਨ ਟਨ ਜਮੀਨ ਦੀ ਕਾਰਬਨ, ਵਾਯੂਮੰਡਲ ਵਿਚ ਰਲ ਚੁੱਕੀ ਹੈ ਅਤੇ 150-190 ਬਿਲੀਅਨ ਟਨ ਕਾਰਬਨ ਪਿਛਲੇ 30 ਸਾਲਾਂ ਤੋਂ ਕੋਲੇ, ਤੇਲ ਅਤੇ ਕੁਦਰਤੀ ਗੈਸ ਦੇ ਬਲਣ ਤੋਂ ਹੁਣ ਤੀਕ ਵਾਯੂਮੰਡਲ ਵਿਚ ਰਲ ਚੁੱਕੀ ਹੈ ਮੌਜੂਦਾ ਅਨੁਮਾਨ ਅਨੁਸਾਰ ਹਰੇਕ ਸਾਲ ਜੰਗਲਾਂ ਦੇ ਕੱਟਣ ਨਾਲ 1 ਤੋਂ 2.6 ਬਿਲੀਅਨ ਟਨ ਕਾਰਬਨ ਵਾਯੂਮੰਡਲ ਦੀ ਹਵਾ ਵਿਚ ਰਲ ਜਾਂਦੀ ਹੈ, ਜਿਹੜੀ ਕਿ ਕੁਲ ਬਾਲਣ (ਕੋਲਾ, ਗੈਸ, ਤੇਲ, ਲਕੜੀ ਤੇ ਗੋਹਾ) ਤੋਂ ਨਿਕਲੀ ਕਰਬਨ ਦਾ 20 ਤੋਂ 50% ਬਣਦਾ ਹੈ।

ਠੀਕ, ਹਣ ਤੀਕ ਵਾਯੂਮੰਡਲ ਵਿਚ ਕਾਰਬਨ-ਡਾਇਆਕਸਾਈਡ ਦੀ 345 p.p.m (Parts Per million) ਹੈ ਜਦੋਂ ਕਿ 195 ਵਿਚ ਇਸ ਦੀ ਮਾਤਰਾ 305 p.p.m. ਸੀ। ਕਾਰਬਨ-ਡਾਇਆਕਸਾਈਡ ਦੀ ਇਹ ਵਧਦੀ ਮਾਤਰਾ ਹੁਣ ਕੇਵਲ ਸ਼ਹਿਰਾਂ ਦੀ ਸਮੱਸਿਆ ਨਹੀਂ ਰਹੀ ਜਿਥੇ ਕਿ ਕਾਰਖਾਨੇ ਹਰ ਰੋਜ ਵਧਦੇ ਜਾਂਦੇ ਹਨ। ਪਰ ਹੁਣ ਕਾਰਬਨ-ਡਾਇਆਕਸਾਈਡ ਦੀ ਇਹ ਮਾਤਰਾ ਹਵਾ ਦੀ ਚਾਲ ਨਾਲ ਦੂਰ ਦੂਰ ਤੀਕ ਦੱਖਣੀ ਅਤੇ ਉਤਰੀ ਧਰੁਵਾਂ ਵਿਚ ਵੀ ਤੇਜੀ ਨਾਲ ਫੈਲਦੀ ਜਾ ਰਹੀ ਹੈ। ਸਾਇੰਸ-ਦਾਨਾਂ ਦਾ ਅਨੁਮਾਨ ਹੈ ਕਿ 2050 ਤੀਕ ਵਾਯੂਮੰਡਲ ਵਿਚ ਕਾਰਬਨ-ਡਾਇ: ਮਾਤਰਾ ਦੀ 650 p.p.m. ਹੋ ਜਾਵੇਗੀ।

ਕਾਰਬਨ-ਡਾਇਅਕਸਾਈਡ ਤੋਂ ਬਿਨਾਂ ਹੋਰ ਵੀ ਕਈ ਗੈਸਾਂ ਹਨ, ਜਿਹੜੀਆਂ ਕਿ ਪੌਦਿਆਂ ਅਤੇ ਮਨੁਖਾਂ ਤੇ ਮਾਰੂ ਅਸਰ ਪਾਉਂਦੀਆਂ ਹਨ। ਸਨ 1975 ਵਿਚ ਇਹ ਖੋਜਿਆ ਗਿਆ ਕਿ ਫਰੀਓਨ ਜਿਹੜੀ ਕਿ ਕਲੋਰੋ-ਫਲੋਰੋ ਕਾਰਬਨ ਦੇ ਤੌਰ ਤੇ ਵਰਤੀ ਜਾਂਦੀ ਹੈ, ਇਨਫਰਾ-ਰੈਡ ਨੂੰ ਜਜਬ ਕਰਕੇ, ਵਾਯੂਮੰਡਲ ਵਿਚ ਕਾਰਬਨ-ਡਾਇਆਕਸਾਈਡ ਦੀ ਮਾਤਰਾ ਵਿਚ ਵਾਧਾ ਕਰਦੀ ਹੈ। ਇਸੇ ਤਰਾਂ 2050 ਤੀਕ ਨਾਈਟਰੱਸ ਆਕਸਾਈਡ ਗੈਸ ਦੀ ਮਾਤਰਾ ਵਾਯੂਮੰਡਲ ਵਿਚ 20% ਹੋਰ ਵਧ ਜਾਵੇਗੀ। 2050 ਤੀਕ ਵਾਯੂਮੰਡਲ ਵਿਚ ਮੀਥੇਨ ਗੈਸ ਦੀ ਮਾਤਰਾ ਦੁੱਗਣੀ ਹੋ ਜਾਵੇਗੀ। ਹੈਰਾਨੀ ਵਾਲੀ ਗੱਲ ਇਹ ਹੈ ਕਿ ਵਾਯੂਮੰਡਲ ਵਿਚ ਕੁਲ ਮੀਥੇਨ ਗੈਸ ਦੀ ਮਾਤਰਾ ਦਾ 50% ਤਾਂ ਇਕੱਲੀ ਸਿਉਂਕ ਹੀ ਲਗਾਤਾਰ ਵਾਧਾ ਕਰੀ ਜਾ ਰਹੀ ਹੈ। ਜਦੋਂ ਸਿਉਂਕ ਬਨਸਪਤੀ ਨੂੰ ਖਾਂਦੀ ਹੈ, ਤਾਂ ਉਹ ਮਲਮੂਤਰ ਦੇ ਤੌਰ ਤੇ ਬਾਹਰ ਮੀਥੇਨ ਗੈਸ ਕੱਢ ਦਿੰਦੀ ਹੈ। ਸਿਉਂਕ ਦੀ ਇਕ ਖੁੱਡ ਜਿਸ ਵਿਚ ਉਹ ਆਪਣੇ ਸਾਰੇ ਪਰਿਵਾਰ ਸਮੇਤ ਰਹਿੰਦੀ ਹੈ, ਹਰ ਰੋਜ 5 (ਪੰਜ) ਲਿਟਰ ਮੀਥੇਨ ਗੈਸ ਇੱਕ ਮਿੰਟ ਵਿਚ ਬਾਹਰ ਕੱਢਦੀ ਰਹਿੰਦੀ ਹੈ ਜਿਹੜੀ ਕਿ ਵਾਯੂਮੰਡਲ ਵਿਚ ਰਲ ਕੇ ਇਸ ਨੂੰ ਦੂਸ਼ਿਤ ਕਰ ਦਿੰਦੀ ਹੈ।

ਇਨ੍ਹਾਂ, ਗੈਸਾਂ ਦੀ ਵਾਯੂਮੰਡਲ ਵਿਚ ਵਧਦੀ ਮਾਤਰਾ ਦੁਨੀਆਂ ਦੇ "ਮੌਸਮ ਖੋਜ ਯੂਨਿਟ" ਵਲੋਂ 19ਵੀਂ ਅਤੇ 20ਵੀਂ ਸਦੀ ਦੇ ਸਾਰੇ ਸਾਲਾਂ ਦੇ ਤਾਪਮਾਨਾਂ ਦੇ ਨਿਰੀਖਣ ਕੀਤੇ ਗਏ। ਤਾਪਮਾਨਾਂ ਦੇ ਨਿਰੀਖਣ ਤੋਂ ਬਾਦ ਪਤਾ ਲੱਗਿਆ ਕਿ 1860 ਈਸਵੀ ਵਿਚ 0.05°c ਤਾਪਮਾਨ ਵਧਿਆ ਜ ਕਿ ਪਹਿਲਾਂ ਦੇ ਸਾਰੇ ਸਾਲਾਂ ਨਾਲੋਂ ਵੱਧ ਸੀ। ਉਨ੍ਹਾਂ ਨੇ ਇਹ ਵੀ ਦੱਸਿਆ ਕਿ 1987 ਸਾਲ, ਦੁਨੀਆਂ ਦਾ ਸਭ ਤੋਂ ਵੱਧ ਤਾਪਮਾਨ ਵਾਲਾ ਸਾਲ ਸੀ ਅਤੇ ਦੂਜੇ ਨੰਬਰ ਤੇ 1981 ਤੇ 1983 ਦੇ ਸਾਲ ਸਨ ਜਿਹੜੇ ਕਿ 1987 ਨਾਲੋਂ 0.08°c ਘੱਟ ਤਾਪਮਾਨ ਵਾਲੇ ਸਾਲ ਸਨ। ਇਸ "ਮੌਸਮ ਖੋਜ ਯੂਨਿਟ" ਦੇ ਸਾਇੰਸਦਾਨਾਂ ਅਨੁਸਾਰ ਇਹ ਖਿਆਲ ਕੀਤਾ ਜਾਂਦਾ ਹੈ ਕਿ ਕੁਝ ਅਗਲੇ ਦਹਾਕਿਆਂ ਵਿਚ, ਧਰਤੀ ਦੇ ਤਾਪਮਾਨ ਵਿਚ 10°c ਦਾ ਵਾਧਾ ਹੋਣ ਦਾ ਸ਼ੱਕ ਹੈ।

ਜੇਕਰ, ਊਰਜਾ ਦੀ ਵਰਤੋਂ ਇਸ ਤਰ੍ਹਾਂ ਵਧਦੀ ਗਈ ਅਤੇ ਕੋਲਾ, ਗੈਸ, ਅਤੇ ਤੇਲ ਜੋ ਕਿ ਊਰਜਾ ਪੈਦਾ ਕਰਨ ਵਿਚ ਵਰਤੇ ਜਾਂਦੇ ਹਨ, ਦੀ ਵਰਤੋਂ ਦੀ ਵਧਦੀ ਹੀ ਗਈ ਤਾਂ ਧਰਤੀ ਦੇ ਮੌਸਮ ਵਿਚ ਇਕ ਮਾਰੂ ਤਬਦੀਲੀ ਆ ਜਾਵੇਗੀ। ਧਰਤੀ ਦੇ ਤਾਪਮਾਨ ਵਿਚ ਇਹ ਵਾਧਾ, ਵਰਖਾ ਦੀ ਸੰਭਾਵਨਾ, ਹਵਾਵਾਂ ਦੇ ਵਗਣ ਅਤੇ ਸਮੁੰਦਰ ਦੀਆਂ ਲਹਿਰਾਂ ਵਿਚ ਤਬਦੀਲੀ ਲੈ ਆਵੇਗਾ। ਜਿਹੜਾ ਕਿ ਮਾਰੂ ਤੂਫਾਨਾਂ ਨੂੰ ਜਨਮ ਦੇਵੇਗਾ। ਇਸ ਤੋਂ ਬਿਨਾਂ ਤਾਪਮਾਨ ਦੇ ਅਣਉਚਿੱਤ ਅਤੇ ਬੇਜੋੜ ਵਾਧੇ ਨਾਲ, ਇਸ ਦਾ ਅਸਰ ਵੀ ਬੇਜੋੜ ਹੋਵੇਗਾ, ਜਿਸ ਨਾਲ ਵਾਸ਼ਪੀਕਰਨ ਦੀ ਦਰ ਕਿਤੇ ਵੱਧ ਅਤੇ ਕਿਤੇ ਘੱਟ ਹੋਵੇਗੀ ਜਿਹੜੀ ਕਿ ਫਸਲਾਂ ਤੇ ਚਿੰਤਾਜਨਕ ਅਸਰ ਪਾਵੇਗੀ।

U.S.A. ਵਿਚ ਹੀ ਕੁਝ ਸਾਇੰਸਦਾਨਾਂ ਦੇ ਗਰੁੱਪ ਅਨੁਸਾਰ

ਕਿ ਜੇਕਰ ਵਾਯੂਮੰਡਲ ਵਿਚ $CO_2$ ਗੈਸ ਦੀ ਮਾਤਰਾ ਵਧ ਜਾਵੇਗੀ, ਤਾਂ ਉਹ ਪੌਦਿਆਂ ਦੇ ਵਾਧੇ ਨੂੰ ਉਤਸ਼ਾਹਤ ਕਰੇਗੀ, ਜਿਸ ਨਾਲ ਪੌਦੇ ਵਾਯੂਸੰਡਲ ਦਾ ਵਧ ਕਾਰਬਨ ਡਾਇਆਕ-ਸਾਈਡ ($CO^2$) ਵਰਤ ਸਕਣਗੇ। ਪਰ ਉਹ ਸਾਇੰਸਦਾਨ ਇਹ ਵੀ ਆਖ਼ਦੇ ਹਨ ਕਿ ਇਸ ਤਰ੍ਹਾਂ ਹੋਣ ਨਾਲ ਮੌਸਮ ਇਕ ਦਮ ਗਰਮ ਅਤੇ ਸਿੱਲ੍ਹਾ ਬਣ ਜਾਵੇਗਾ। ਦੂਜੇ ਪਾਸੇ ਜਾਰਜ ਵੁੱਡ ਵੈੱਲ ਆਪਣੇ ਇਕ ਲੇਖ "Forests & Climate" Oceans 1986/87 ਦੇ ਵਿਚ ਇਸ ਤੋਂ ਬਿਲਕੁਲ ਵੱਖਰਾ ਦ੍ਰਿਸ਼ ਪੇਸ਼ ਕਰਦਾ ਹੈ। ਉਹ ਆਖਦਾ ਹੈ ਕਿ "ਜਿਸ ਵਾਯੂਮੰਡਲ ਵਿਚ ਵੱਧ ਕਾਰਬਨ-ਡਾਇਆਕ-ਸਾਈਡ ਰਲੀ ਹੁੰਦੀ ਹੈ, ਉਸ ਦਾ ਤਾਪਮਾਨ ਵਧ ਜਾਂਦਾ ਹੈ ਅਤੇ ਇਹ ਵਾਯੂਮੰਡਲ ਪੌਦਿਆਂ ਦੀ ਸਾਹ ਕ੍ਰਿਆ ਨੂੰ ਤੇਜ ਕਰਦਾ ਹੈ। ਜਦੋਂ ਪੌਦਿਆਂ ਦੀ ਸਾਹ ਕਿਰਿਆ, ਪ੍ਰਕਾਸ਼ ਸੰਸਲੇਸ਼ਣ ਕਿਰਿਆ ਤੋਂ ਵਧ ਜਾਵੇਗੀ, ਤਾਂ ਪੌਦੇ ਵਧ ਕਾਰਬਨ-ਡਾਇਆਕਸਾਈਡ ਛੱਡਣਗੇ। ਜੇਕਰ ਇਹ ਸਾਧਨ ਕੁਝ ਚਿਰ ਲਈ ਰਿਹਾ ਤਾਂ ਪੌਦੇ ਵਧਣੋਂ ਰੁੱਕ ਜਾਣਗੇ ਅਤੇ ਅਖੀਰ ਵਿਚ ਮਰ ਜਾਣਗੇ।

ਇਸ ਤੋਂ ਬਿਨਾਂ, ਵੱਧ ਗਰਮੀ ਧਰਤੀ ਤੇ, ਸਮੁੰਦਰ ਦਾ ਤਲ ਉਪਰ ਚੜ੍ਹ ਜਾਵੇਗਾ ਅਤੇ ਬਰਫ ਦੇ ਗਲੇਸ਼ੀਅਰ ਪਿਘਲ ਜਾਣਗੇ। ਜਿਵੇਂ ਜਿਵੇਂ ਧਰਤੀ ਗਰਮ ਹੁੰਦੀ ਹੈ ਤਾਂ ਸਮੁੰਦਰਾਂ ਦਾ ਪਾਣੀ ਵੀ ਫੈਲੇਗਾ। U.S.A. ਦੀ "ਵਾਯੂਮੰਡਲ ਰਖਿਅਕ ਏਜੰਸੀ ਨੇ ਅਨੁਮਾਨ ਲਗਾਇਆ ਹੈ ਕਿ 2100 ਈਸਵੀ ਤੀਕ ਸਮੁੰਦਰ ਦਾ ਤਲ 2.4 ਮੀਟਰ ਤੇ 3.2 ਮੀਟਰ ਚੜ੍ਹ ਜਾਵੇਗਾ। ਇਸਦਾ ਬਹੁਤਾ ਮਾਰੂ ਅਸਰ ਏਸ਼ੀਆ ਵਿਚ ਹੀ ਹੋਵੇਗਾ ਜਿਥੇ ਕਿ ਦਰਿਆਵਾਂ, ਸਮੁੰਦਰਾਂ ਦੇ ਡੈਲਟਿਆਂ ਵਿਚ ਚਾਵਲ ਬੀਜਿਆ ਜਾਂਦਾ ਹੈ ਅਤੇ ਮੈਦਾਨੀ ਭਾਗਾਂ ਵਿਚ ਹੜ੍ਹ ਲਿਆਵੇਗਾ। ਇਸ ਤੋਂ ਸਿਵਾਏ, ਨੀਵੇਂ ਥਾਵਾਂ ਤੇ ਵੱਸੇ ਅਨੇਕਾਂ ਹੀ ਸ਼ਹਿਰ ਹੜ੍ਹ ਜਾਣਗੇ। ਕਈ ਪੌਦਿਆਂ ਅਤੇ ਜਾਨਵਰਾਂ ਦੀਆਂ ਕਿਸਮਾਂ ਜਿਹੜੀਆਂ ਕਿ ਇਸ ਵਧੇ ਤਾਪਮਾਨ ਅਤੇ ਬਦਲੇ ਮੌਸਮ ਨੂੰ ਨਹੀਂ ਸਹਾਰ ਸਕਣਗੀਆਂ, ਉਹ ਇਸ ਧਰਤੀ ਤੋਂ ਸਦਾ ਲਈ ਅਲੋਪ ਹੋ ਜਾਣਗੀਆਂ। ਧਰਤੀ ਦਾ ਇਸ ਤਰ੍ਹਾਂ ਗਰਮ ਹੋਣਾ, ਦੁਨਿਆ ਦੇ ਲੋਕਾਂ ਲਈ ਅਤੇ ਖਾਸ ਤੌਰ ਤੇ ਵਿਗਿਆਨੀਆਂ ਲਈ ਇਕ ਵਾਰਨਿੰਗ ਹੈ। ਇਸ ਵਾਰਨਿੰਗ ਨੂੰ ਸਾਰੀ ਦੁਨੀਆਂ ਤੇ ਇਸ ਦੀ ਵਿਰੋਧੀ ਮੁਹਿੰਮ ਚਲਾਕੇ ਹੀ ਰੋਕਿਆ ਜਾ ਸਕਦਾ, ਨਹੀਂ ਤਾਂ ਨ ੀਂ

●

## ਪਾਖੰਡੀ ਸਾਧ

ਪਿੰਡ ਮੋਰੇ ਦੇ ਲਹਿੰਦੇ ਪਾਸੇ, ਆਕੇ ਡੇਰੇ ਲਾਏ ਬਾਬੇ।
ਘੋਨੇ ਮੋਨੇ ਦੋ ਤਿੰਨ ਚੇਲੇ, ਆਪਣੇ ਨਾਲ ਲਿਆਏ ਬਾਬੇ।
ਚਾਵੜਿਆ ਨੂੰ ਦੇ ਕੇ ਸਿੱਖਿਆ, ਪਿੰਡਾਂ ਵਿੱਚ ਭਜਾਏ ਬਾਬੇ।
ਪਿੰਡਾਂ ਵਿੱਚ ਪਰਚਾਰੋ ਜਾਕੇ, ਟਿੱਲੇ ਤੇ ਇਕ ਆਏ ਬਾਬੇ।
ਚੇਲੇ ਕਹਿਣ ਪਿੰਡਾਂ ਵਿੱਚ ਜਾਕੇ, ਸੱਚਾ ਟੇਵਾ ਲਾਵੇ ਬਾਬਾ।
ਬਿਲਕੁਲ ਸੱਚੀਆਂ ਪੁੱਛਾਂ ਦੇਂਦਾ, ਜਦੋਂ ਸਮਾਧੀ ਲਾਵੇ ਬਾਬਾ।
ਭੂਤ ਪ੍ਰੇਤ, ਓਪਰੀ ਸ਼ਾਇਆ, ਕੰਨੋ ਪਕੜ ਲਿਆਵੇ ਬਾਬਾ।
ਦੁੱਖ ਦਲਿਦਰ ਕਸਰਾਂ ਮਸਰਾਂ, ਸਭ ਨੂੰ ਦੂਰ ਭਜਾਵੇ ਬਾਬਾ।
ਜੇ ਕੁਝ ਕਿਸੇ ਦਾ ਦੁਖਦਾ ਹੋਵੇ, ਐਸਾ ਥੈਲਾ ਪਾਵੇ ਬਾਬਾ।
ਜੇ ਕਰ ਮੱਝ ਨਾ ਮਿਲਦੀ ਹੋਵੇ, ਪਲ ਵਿੱਚ ਰਿੰਗਣ ਲਾਵੇ ਬਾਬਾ।
ਜੇ ਕਰ ਹੋਣ ਜੰਮਦੀਆਂ ਕੁੜੀਆਂ, ਐਸੀ ਪੁੜੀ ਖੁਆਵੇ ਬਾਬਾ।
ਹਰ ਹਾਲਤ ਮੁੰਡਾ ਹੀ ਜੰਮੂ, ਤਾਂ ਹੀ ਸਿੱਧ ਕਹਾਵੇ ਬਾਬਾ।
ਅੰਧ ਵਿਸ਼ਵਾਸੀ ਲੋਕਾਂ ਨੇ ਸੀ, ਐਵੇਂ ਸਿਰੇ ਚੜਾਏ ਬ ਬੇ।
ਆਖਣ ਚੰਗੀ ਕਿਸਮਤ ਕਰਕੇ, ਸਾਨੂੰ ਮਸਾਂ ਥਿਆਏ ਬਾਬੇ।
ਕੁਝ ਮਹੀਨੇ ਹੀ ਸਨ ਲੰਘੇ, ਐਸੇ ਕਰਮ ਕਮਾਏ ਬਾਬੇ।
ਲੈ ਗਏ ਪਿੰਡ ਦੀ ਕੁੜੀ ਭਜਾਕੇ. ਮੁੜਕੇ ਹੱਥ ਨਾ ਆਏ ਬਾਬੇ।
ਲੋਕੋ ਵੇ ਇਤਬਾਰ ਨਾ ਕਰਿਓ, ਹੁੰਦੇ ਬੜੇ ਪਖੰਡੀ ਬਾਬੇ।
ਲੋਕਾਂ ਦੇ ਨਾਲ ਧੋਖੇ ਕਰਕੇ, ਪੈ ਜਾਂਦੇ ਨੇ ਡੰਡੀ ਬਾਬੇ।

–ਹਰੀ ਸਿੰਘ 'ਪੱਤੀ' ਸ. ਹ. ਸ. ਸੁਖਪੁਰ

●



# ਪਾਠਕਾਂ ਦੀ ਨਜ਼ਰ ਵਿੱਚ

—ਵਿਗਿਆਨਕ ਵਿਚਾਰ ਇੱਕ ਉੱਚ ਪੱਧਰ ਦਾ ਵਿਵੇਕੀ ਅਤੇ ਸਚੇਤਨ ਪਰਚਾ ਬਣ ਕੇ ਅਤੇ ਦਿਨ ਬ-ਦਿਨ ਹੋਰ ਨਿਖਰ ਕੇ ਆ ਰਿਹਾ ਹੈ। ਇਸ ਕਿਸਮ ਦਾ ਵਿਚਾਰਸ਼ੀਲ ਪਰਚਾ ਕਾਫੀ ਦੇਰ ਤੋਂ ਅਤਿ ਲੋੜੀਂਦਾ ਸੀ। ਇਸ ਪਰਚੇ ਨੂੰ ਚਾਲੂ ਕਰਨ ਅਤੇ ਇਸਦੀਆਂ ਲਿਖਤਾਂ ਦਾ ਸ਼ਲਾਘਾਯੋਗ ਪੱਧਰ ਕਾਇਮ ਰੱਖਣ ਦਾ ਜੋ ਆਪ ਸਭ ਸਾਥੀਆਂ ਨੇ ਬੀੜਾ ਉਠਾਇਆ ਹੈ ਕਈ ਭੀ ਸੂਝਵਾਨ ਵਿਅਕਤੀ ਉਸਦੀ ਤਾਰੀਫ ਕੀਤੇ ਬਗੈਰ ਨਹੀਂ ਰਹਿ ਸਕਦਾ। ਆਰਟੀਕਲਜ਼ ਲਈ ਕੀਤੀ ਗਈ ਖੋਜ ਕਾਬਲੇ ਤਾਰੀਫ ਹੁੰਦੀ ਹੈ।

...ਅਪ੍ਰੈਲ ਅੰਕ ਵਿੱਚ ਛਪਿਆ 'ਸਾਹਿਤ ਵਿੱਚ ਪਦਾਰਥਵਾਦ ਅਤੇ ਵਿਚਾਰਵਾਦ' ਨਾਮ ਦਾ ਲੇਖ ਬਹੁਤ ਪਸੰਦ ਆਇਆ।

...ਕੁਝ ਰਕਮ ਜਲਦੀ ਹੀ ਪਰਚੇ ਦੀ ਤਰੱਕੀ ਲਈ ਭੇਜ ਰਿਹਾ ਹਾਂ।

**ਅਮਨ ਪਾਲ ਸਿੰਘ ਸੈਰਾ**
ਵੈਨਕੂਵਰ (ਕਨੇਡਾ)

-ਜੂਨ 88 ਦਾ ਅੰਕ ਬੜਾ ਚੰਗਾ ਲਗਿਆ ਪੂਰਾ ਪਰਚਾ ਪੜ੍ਹਕੇ ਛੱਡਿਆ। ਖਾਸ ਕਰਕੇ ਫਲੋਰਾਈਡ ਬਾਰੇ ਲੇਖ ਬਹੁਤ ਵਧੀਆ ਤੇ ਜਾਣਕਾਰੀ ਭਰਪੂਰ ਸੀ ਇਸੇ ਤਰ੍ਹਾਂ ਦੇ ਘਰੇਲੂ ਅਤੇ ਸਿਹਤ ਸਬੰਧੀ ਲੇਖ ਜਰੂਰ ਦਿਆ ਕਰੋ।

**ਦਲਜੀਤ ਸਿੰਘ 'ਲੁਧਿਆਣਾ'**

(ਆਪਣੇ ਬਾਕੀ ਸਵਾਲਾਂ ਦ ਜਵਾਬ ਲਈ ਆਪਣਾ ਪੂਰਾ ਐਡਰੈੱਸ ਭੇਜੋ ਜੀ)

-ਤਰਕਸ਼ੀਲ ਜੂਨ ਅੰਕ ਵਿੱਚ ਸੂਚਨਾ ਪੜ੍ਹੀ ਕਿ ਬੰਗਾ ਇਕਾਈ ਦੇ ਪ੍ਰਧਾਨ ਸੁਰਿੰਦਰ ਛਿੰਦਾ ਦਾ ਅੰਤਰਜਾਤੀ ਅਤੇ ਅੰਤਰਰਾਜੀ ਵਿਆਹ ਵਾਧੂ ਰਸਮਾਂ ਦੇ ਬਗੈਰ ਹੋ ਰਿਹਾ ਹੈ। ਸਾਨੂੰ ਇਸਦੀ ਬਹੁਤ ਜ਼ਿਆਦਾ ਖੁਸ਼ੀ ਹੋਈ। ਅਸੀਂ ਪ੍ਰਣ ਕਰਦੇ ਹਾਂ ਕਿ ਅਸੀਂ ਵੀ ਪ੍ਰਧਾਨ ਜੀ ਦੇ ਪਦ ਚਿੰਨ੍ਹਾਂ ਤੇ ਚਲਦੇ ਹੋਏ ਅੱਗੇ ਵਧਾਂਗੇ। ਉਹ ਦਿਨ ਦੂਰ ਨਹੀਂ ਜਦ ਹਰ ਵਿਅਕਤੀ ਇਸੀ ਪ੍ਰਕਾਰ ਹੀਆ ਕਰਕੇ ਅੱਗੇ ਆਵੇਗਾ। ਇਸ ਸਮਾਜ ਨੂੰ ਬਦਲਣ ਲਈ ਕਰੜੇ ਮਨ ਦੀ ਲੋੜ ਪੈਂਦੀ ਹੈ ਤੇ ਸਿਆਣਪ ਅਤੇ ਸ਼ਹਿਨਸ਼ੀਲਤਾ ਨਾਲ ਸਭ ਠੀਕ ਹੋ ਜਾਂਦਾ ਹੈ। ਇਸ ਵਿਆਹ ਦੀ ਲੱਖ ਲੱਖ ਵਧਾਈ ਹੋਵੇ।

**ਚੰਧਰੀ ਪਵਨ ਕੁਮਾਰ**
**ਸੁਖਵਿੰਦਰ ਸਿੰਘ ਮਿੰਟਾ**
V.P.O. ਰੱਤੋ (ਰੋਪੜ)

-ਜੂਨ 89 ਅੰਕ ਪੜ੍ਹਿਆ, ਚੰਗਾ ਲੱਗਾ, ਬਰੂਨੋ ਦਾ ਬਲੀਦਾਨ, ਦੰਦ ਗਏ ਸਵਾਦ ਗਿਆ, ਤੰਬਾਕੂ ਨੇਸ਼ੀ ਵਿਰੁਧ ਜਹਾਦ ਅਤੇ ਹੋਰ ਮੈਟਰ ਵੀ ਚੰਗਾ ਸੀ।

ਸ਼ਰਾਬ ਦੇ ਵੀ ਕਿੰਨੇ ਹੀ ਨੁਕਸਾਨ ਹਨ ਫਿਰ ਵੀ ਇਸਦੀ ਵਰਤੋਂ ਵਧਦੀ ਹੀ ਕਿਉਂ ਜਾ ਰਹੀ ਹੈ! ਇਸ ਬਾਰੇ ਖੋਜ ਭਰਪੂਰ ਲੇਖ ਲਿਖਣਾ। ਇਸ ਤੋਂ ਬਿਨਾ 'ਦਬਾਅ' ਕਿਉਂ ਆਉਂਦਾ ਹੈ ਇਸ ਬਾਰੇ ਵੀ ਵਿਸਥਾਰ ਪੂਰਵਕ ਦੱਸਿਆ ਜਾਵੇ।

**ਅਜਮੇਰ ਸਿੰਘ** ਅਕਲੀਆ (ਬਠਿੰਡਾ)

(ਉਪਰੋਕਤ ਦੋਹਨਾਂ ਵਿਸ਼ਿਆਂ ਬਾਰੇ ਅਸੀਂ ਜਲਦੀ ਹੀ ਲੇਖ ਦੇਣ ਦੀ ਕੋਸ਼ਿਸ ਕਰਾਂਗੇ)

–ਆਪਦੇ ਰਸਾਲੇ ਦਾ ਜੂਨ ਦਾ ਅੰਕ ਉਨ੍ਹਾਂ ਵਧੀਆ ਨਹੀਂ ਸੀ ਜਿੰਨਾਂ ਕਿ ਮਈ ਅੰਕ। ਫੇਰ ਵੀ ਇਸ ਵਿੱਚ ਬਹੁਤ ਗੱਲਾਂ ਲਾਭਦਾਇਕ ਸਨ। ਜੂਨ ਅੰਕ ਦਾ ਸਭ ਤੋਂ ਵਧੀਆ ਲੇਖ 'ਦੰਦ ਗਏ ਸਵਾਦ ਗਿਆ' ਸੀ। ਜੂਨ ਅੰਕ ਵਿੱਚ 'ਸਾਧੂ' ਕਵਿਤਾ ਬਹੁਤ ਪਸੰਦ ਆਈ ਸ਼ੰਕ ਨਵਿਰਤੀ ਪੜ੍ਹ ਕੇ ਅਕਾਸ਼ੀ ਬਿਜਲੀ ਬਾਰੇ ਬਹੁਤ ਗਿਆਨ ਹੋਇਆ।

**ਕੁਲਵਿੰਦਰ ਸਿੰਘ ਗਇਕ**
V.P.O. ਭਾਗੀ ਕੇ

-ਤਰਕਸ਼ੀਲ ਵਿੱਚ ਦਿੱਤੀ ਜਾਂਦੀ ਵਿਗਿਆਨਕ ਜਾਣ-ਕਾਰੀ ਦੇ ਅਸੀਂ ਕਾਇਲ ਹਾਂ। ਜੂਨ ਅੰਕ ਵਿੱਚ 'ਬਰੂਨੋ ਦਾ ਬਲੀਦਾਨ' ਅਤੇ 'ਧਰਮ ਇਉਂ ਵੀ ਕਰਦਾ ਹੈ' ਬਹੁਤ ਹੀ ਦਿਲ ਟੁੰਬਣਾਂ ਅਤੇ ਸੋਚਣ ਲਈ ਮਜਬੂਰ ਕਰਦਾ ਸੀ। ਸੁਰਜੀਤ ਗਿੱਲ ਦਾ ਲੇਖ ਮਜ਼ਹਬ ਦੀ ਸਹੀ ਤਰਜਮਾਨੀ ਕਰਦਾ ਹੋਇਆ ਧਰਮ ਦੀਆਂ ਝੂਠੀਆਂ ਕਦਰਾਂ-ਕੀਮਤਾਂ ਤੇ ਵਿਅੰਗ ਵੀ ਕਰਦਾ ਹੈ। ਬਦਲਦੇ ਹੋਏ ਦੌਰ ਵਿੱਚ ਧਰਮ ਕੀ ਰੋਲ ਨਿਭਾਉਂਦਾ ਹੈ

ਇਸ ਸਭ ਦੀ ਜਾਣਕਾਰੀ ਮਿਲਦੀ ਹੈ। ਗਿਆਨ ਇੰਦਰਪਤੀ ਅਤੇ ਮਹਿੰਦਰ ਪੂੰਜ ਦੀਆਂ ਕਵਿਤਾਵਾਂ ਸੱਚ ਦੇ ਬਹੁਤ ਨੇੜੇ ਸਨ।

**ਦਮਜੀਤ ਦਰਸ਼ਨ,** ਬਠਿੰਡਾ।

–ਤਰਕਸ਼ੀਲ ਦੇ ਜੂਨ ਅੰਕ ਵਿੱਚ ਮਹਿੰਦਰ ਪੂੰਜ ਦੀ ਕਵਿਤਾ ਸਚਾਈ-ਇੱਕ ਪ੍ਰਤੀਬਿੰਬ ਸਾਹਿਤ ਦੇ ਮਿਆਰ ਤੇ ਪੂਰੀ ਉਤਰਦੀ ਅਤੇ ਸੱਚ ਨੂੰ ਬੁਲੰਦ ਕਰਦੀ ਕਵਿਤਾ ਸੀ। ਕਵਿਤਾ ਦੀ ਪਹਿਲੀ ਲਾਈਨ ਹੀ ਕਿੰਨੀ ਭਾਵਪੂਰਤ ਹੈ ਕਿ-ਦੋਸਤਾ ਤੂੰ ਸਚਾਈ ਤੋਂ ਆਖਰ ਕਦ ਤੱਕ ਮੂੰਹ ਮੋੜੇਗਾ। ਸਮੁੱਚੇ ਤੌਰ ਤੇ ਤਰਕਸ਼ੀਲ ਦਾ ਆਪਣੀ ਵਿਚਾਰਧਾਰਾ ਨੂੰ ਪ੍ਰਫੁਲਤ ਕਰਨ ਦਾ ਯੋਗਦਾਨ ਇਤਹਾਸਕ ਅਤੇ ਜ਼ਿਕਰਯੋਗ ਹੈ।

**ਡਾ: ਰਾਮ ਸਿੰਘ ਢਿਲੋਂ**

ਹਰਿਉਂ ਕਲਾਂ ਲੁਧਿਆਣਾ

## ਸਾਡੀ ਕੀ ਕਰਨੀ ਸਹਾਇਤਾ ?

ਉਹਨਾਂ ਦੇਵਤਿਆਂ ਸਾਡੀ ਕੀ ਕਰਨੀ ਸਹਾਇਤਾ,
ਜਿਨ੍ਹਾਂ ਦੀ ਮੂਰਤੀ ਚੋਰ ਲੈ ਜਾਂਦੇ ਨੇ।
ਦਿਨ ਦਿਹਾੜੇ ਲੁੱਟੇ ਜਾਣ ਮੰਦਰ,
ਪੱਥਰ ਹਨ, ਤਾਂ ਹੀ ਚੁੱਪ ਰਹਿ ਜਾਂਦੇ ਨੇ।

ਹੱਕ ਹਲਾਲ ਦੀ ਜੋ ਨਾ ਖਾ ਸਕਣ,
ਪੁਜਾਰੀ ਬਣ ਮੰਦਰੀ ਬਹਿ ਜਾਂਦੇ ਨੇ।
ਇਹਨਾਂ ਪੱਥਰਾਂ ਤੋਂ ਉਹਨਾਂ ਨੂੰ ਮਿਲੇ ਰੋਟੀ,
ਇਸੇ ਕਰਕੇ ਇਹਨਾਂ ਦਾ ਜਸ ਗਾਂਦੇ ਨੇ।

ਪੂਜਾ ਪਾਠ ਵਿੱਚ ਫਸ ਕੇ ਭਾਰਤੀ,
ਦੂਜੇ ਦੇਸ਼ਾਂ ਤੋਂ ਪਿੱਛੇ ਰਹਿ ਜਾਂਦੇ ਨੇ।
'ਪ੍ਰਲਾਹਦ' ਜੋ ਸਮਝੇ ਗੱਲ ਸਾਇੰਸ ਦੀ,
ਉਹ ਇਹਨਾਂ ਭਰਮਾਂ ਤੋਂ ਛੁਟਕਾਰਾ ਪਾ ਜਾਂਦੇ ਨੇ।

**–ਪ੍ਰਲਾਹਦ 'ਮਲੋਟ'**

### ਸੋਧ

ਜੂਨ ਅੰਕ ਦੇ ਲਾਇਫ ਮੈਂਬਰ ਸ਼ਿੱਪ ਦੇ ਨੰਬਰ 25 ਦੇ ਰਕੇਸ਼ ਕੁਮਾਰ ਨੂੰ ਪੜਨ ਦੀ ਬਜਾਇ ਰਜੇਸ਼ ਕੁਮਾਰ ਪੜ੍ਹਿਆ ਜਾਂਵੇ।

(ਬਾਕੀ ਸਫਾ 2 ਦੀ)

ਦੇ ਬੌਧਿਕ ਪ੍ਰਮੁੱਖ ਕੇ. ਸੀ. ਸੁਦਰਸ਼ਨ ਵਲੋਂ ਇਕ ਇੰਟਰਵਿਊ ਵਿੱਚ ਸਪਸ਼ਟ ਕਿਹਾ ਗਿਆ "ਅਦਾਲਤ ਕੀ ਫੈਸਲਾ ਕਰੇਗੀ ? ਵਿਸ਼ਵਾਸ ਅਤੇ ਰੀਤੀਆਂ ਨੂੰ ਤਰਕ ਅਨੁਸਾਰ ਨਹੀਂ ਦੇਖਿਆ ਜਾ ਸਕਦਾ।" "30 ਸਤੰਬਰ ਨੂੰ ਹਰ ਇੱਕ ਪਿੰਡ ਵਿਚੋਂ ਇੱਕ ਇੱਕ ਇੱਟ ਭੇਜੀ ਜਾਵੇਗੀ ਅਤੇ 9 ਨਵੰਬਰ ਨੂੰ ਮੰਦਰ ਦੀ ਉਸਾਰੀ ਸ਼ੁਰੂ ਹੋ ਜਾਵੇਗੀ। ਸਾਨੂੰ ਕਿਸੇ ਅਦਾਲਤੀ ਹੁਕਮਾਂ ਦੀ ਲੋੜ ਨਹੀਂ। ਸਾਨੂੰ ਕਿਸੇ ਹੋਣ ਵਾਲੀ ਤਬਾਹੀ ਦੀ ਵੀ ਕੋਈ ਚਿੰਤਾ ਨਹੀਂ।"

ਉਪਰੋਕਤ ਬਿਆਨ ਦਰਸਾਉਂਦਾ ਹੈ ਕਿ ਮਸਲਾ ਕੀ ਰੁਖ ਅਖਤਿਆਰ ਕਰਨ ਵਾਲਾ ਹੈ। ਇਸ ਤੋਂ ਬਿਨਾਂ ਇਹ ਇਲੈਕਸ਼ਨ ਦਾ ਸਾਲ ਹੈ। ਵੋਟਾਂ ਖਿਚਣ ਲਈ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਭੜਕਾਕੇ ਮਗਰ ਲਾਉਣਾ ਸਾਡੀਆਂ ਕੁਝ ਸਿਆਸੀ ਪਾਰਟੀਆਂ ਵਲੋਂ ਆਮ ਵਰਤਿਆ ਜਾਂਦਾ ਢੰਗ ਹੈ।

ਸੋ ਇਹ ਮਸਲਾ ਸਾਰੇ ਸੈਕੂਲਰ ਅਤੇ ਸਹੀ ਸੋਚ ਰੱਖਣ ਵਾਲੇ ਲੋਕਾਂ ਲਈ ਗੰਭੀਰ ਚਿੰਤਾ ਦਾ ਵਿਸ਼ਾ ਹੈ। ਅਸੀਂ ਮੰਗ ਕਰਦੇ ਹਾਂ ਕਿ ਸਕਰਾਰ ਇਸ ਮਸਲੇ ਬਾਰੇ ਪਾਰਟੀ ਹਿਤਾਂ ਨੂੰ ਮੁੱਖ ਰਖਕੇ ਮੌਕਾਪ੍ਰਸਤ ਪੈਂਤੜੇ ਲੈਣ ਦੀ ਬਜਾਏ ਦੇਸ਼ ਦੇ ਹਿੱਤ ਨੂੰ ਮੁੱਖ ਰਖਕੇ ਠੋਸ ਫੈਸਲਾ ਲਵੇ ਅਤੇ ਇਸ ਝਗੜੇ ਵਾਲੀ ਥਾ ਬਾਰੇ ਇੱਕ ਜਾਂ ਦੂਜੇ ਧਰਮ ਦੇ ਹੱਕ ਵਿੱਚ ਫੈਸਲਾ ਦੇਣ ਦੀ ਬਜਾਏ ਇਸਨੂੰ ਸਭ ਦਾ ਸਾਂਝਾ ਇੱਕ ਕੌਮੀ ਸਮਾਰਕ ਬਣਾ ਦਿੱਤਾ ਜਾਵੇ। ਭਾਰਤ ਵਿੱਚ ਮੰਦਰਾਂ ਅਤੇ ਮਸਜਿਦਾਂ ਦੀ ਗਿਣਤੀ ਕਰੋੜਾਂ ਵਿੱਚ ਹੈ ਜੇ ਉਹਨਾ ਵਿਚੋਂ ਇੱਕ ਘਟ ਜਾਵੇਗਾਂ ਤਾਂ ਵੀ ਧਾਰਮਿਕ ਲੋਕਾਂ ਨੂੰ ਕੋਈ ਬਹੁਤੀ ਮੁਸ਼ਕਿਲ ਪੇਸ਼ ਨਹੀਂ ਆਵੇਗੀ। ●

### ਸਹਾਇਤਾ

| | | |
|---|---|---|
| 1 | ਰਜਿੰਦਰ ਸਿੰਘ ਭਦੌੜ ਵਲੋਂ ਅਪਣੇ ਲੜਕੇ ਦੇ ਜਨਮ ਤੇ | 100/- |
| 2 | ਰਜਿੰਦਰ ਸਿੰਘ ਭਦੌੜ ਵਲੋਂ ਆਪਣੀ ਲੜਕੀ ਦੇ ਦੂਸਰੇ ਜਨਮ ਦਿਨ ਤੇ | 100/- |
| 3 | ਹਰਜਿੰਦਰ ਸਿੰਘ ਫਰੀਦਕੋਟ ਵਲੋਂ ਮਾਨਸਿਕ ਰੋਗੀ ਦਾ ਕੇਸ ਹੱਲ ਹੋਣ ਤੇ | 100/- |
| 4 | ਮਲਕੀਤ ਚਦ ਉਦਾਸੀ (ਹਿ.ਪ੍ਰ.) ਵਲੋਂ ਤਰਕਸ਼ੀਲ ਨੂੰ ਸਹਾਇਤਾ | 10/- |



# ਸਰਗਰਮੀਆਂ

ਤਰਕਸ਼ੀਲ ਸੁਸਾਇਟੀ ਪੰਜਾਬ ਇਲਾਕਾ ਮੋਰਿੰਡਾ ਦੇ ਪ੍ਰਧਾਨ ਅਜੀਤ ਸਿੰਘ ਪ੍ਰਦੇਸੀ ਵਲੋਂ ਸੀਨੀਅਰ ਸੈਕੰਡਰੀ ਸਕੂਲ ਡੱਲਾ (ਰੋਪੜ) ਵਿਖੇ ਜਾਦੂ ਦਾ ਸ਼ੋਅ ਦਿੱਤਾ ਗਿਆ। ਇਸ ਸ਼ੋਅ ਦੇ ਨਾਲ ਨਾਲ ਤਰਕਸੀਲ ਸੁਸਾਇਟੀ ਪੰਜਾਬ ਦੀ ਸਮਝ ਬਾਰੇ ਸਪਸ਼ਟ ਕੀਤਾ ਗਿਆ। ਸਮਾਜ ਵਿੱਚ ਫੈਲੇ ਅੰਧਵਿਸ਼ਵਾਸ਼ਾਂ ਅਤੇ ਵਹਿਮਾਂ ਭਰਮਾਂ ਬਾਰੇ ਜਾਣਕਾਰੀ ਦਿੰਦੇ ਹੋਏ ਵਿਗਿਆ–ਨਕ ਸੋਚ ਅਪਣਾਉਣ ਦੀ ਲੋੜ ਤੇ ਜ਼ੋਰ ਦਿੱਤਾ ਗਿਆ ਸਕੂਲ ਦੇ ਸਟਾਫ ਮੈਂਬਰਾਂ ਅਤੇ ਵਿਦਿਆਰਥੀਆਂ ਵਲੋਂ ਇਸ ਪ੍ਰੋਗਰਾਮ ਦੀ ਭਰਪੂਰ ਸ਼ਲਾਘਾ ਕੀਤੀ ਗਈ ਅਤੇ ਸਕੂਲ ਦੇ ਪ੍ਰਿੰਸੀਪਲ ਵਲੋਂ ਸੁਸਾਇਟੀ ਨੂੰ 100 ਰੁਪੈ ਵਿਸ਼ੇਸ਼ ਸਹਾਇਤਾ ਵਜੋਂ ਦਿੱਤੇ ਗਏ।

ਇਸੇ ਤਰ੍ਹਾਂ ਦਾ ਇੱਕ ਹੋਰ ਪ੍ਰੋਗਰਾਮ ਮੋਰਿੰਡਾ ਇਕਾਈ ਵਲੋਂ ਹੀ ਸਰਕਾਰੀ ਸਕੂਲ ਭਾਦਲਾ (ਪਟਿਆਲਾ) ਵਿਖੇ ਦਿੱਤਾ ਗਿਆ। ਜਿਸ ਦਾ ਵਿਦਿਆਰਥੀਆਂ ਅਤੇ ਅਧਿ-ਆਪਕਾਂ ਤੇ ਬਹੁਤ ਵਧੀਆ ਪ੍ਰਭਾਵ ਪਿਆ।

**ਅਜੀਤ ਸਿੰਘ ਪ੍ਰਦੇਸੀ**

ਇਕਾਈ ਮੋਰਿੰਡਾ

ਮੁਲਾਂਪੁਰ ਮੰਡੀ:- ਮਿਤੀ 8 ਜੁਲਾਈ ਨੂੰ ਤਰਕਸ਼ੀਲ ਸੁਸਾਇਟੀ ਸੁਧਾਰ ਵਲੋਂ ਅਜੀਤਸਰ ਖਾਲਸਾ ਹਾਈ ਸਕੂਲ ਅੱਡਾ ਜਾਂਗਪੁਰ ਵਿਖੇ ਮੈਜਿਕ ਟਰਿਕਸ ਦਾ ਪ੍ਰੋਗਰਾਮ ਆਯੋਜਿਤ ਕੀਤਾ ਗਿਆ। ਜਿਸ ਦੌਰਾਨ ਸਕੂਲ ਦੇ ਅਧਿਆਪਕਾ ਅਤੇ ਵਿਦਿਆਰਥੀਆਂ ਨੇ ਪੂਰਨ ਯਤਨਾਂ ਨਾਲ ਪ੍ਰੋਗਰਾਮ ਨੂੰ ਸਿਰੇ ਚਾੜਨ ਵਿੱਚ ਅਹਿਮ ਯੋਗਦਾਨ ਪਾਇਆ। ਪ੍ਰੋਗਰਾਮ ਵਿੱਚ ਸਾਧਾਂ, ਸੰਤਾਂ, ਚੇਲੇ ਨੂੰ ਖਾਸ ਚਣੌਤੀ ਦਿਤੀ ਗਈ ਕਿ ਜੇ ਕੋਈ ਆਪਣੇ ਆਪ ਵਿੱਚ ਗੈਬੀ ਸ਼ਕਤੀ ਦਾ ਪ੍ਰਗਟਾਵਾ ਕਰਦਾ ਹੈ। ਤਾਂ ਉਹ ਸੁਸਾਇਟੀ ਵਲੋਂ ਰੱਖਿਆ 10000 ਰੁ: ਦਾ ਇਨਾਮ ਆਮ ਲੋਕਾਂ ਦੇ ਇਜਲਾਸ ਵਿੱਚ ਆਪਣੀ ਤਾਕਤ ਜਾਂ ਕੌਤਕ ਦਿਖਾ ਕੇ ਜਿੱਤ ਸਕਦਾ ਹੈ। ਪ੍ਰੋਗਰਾਮ ਦੇ ਅੰਤ ਵਿੱਚ ਮੋਢੀ ਟੀਚਰਾਂ ਅਤੇ ਸਕੂਲ ਦੇ ਹੈਡ ਮਾਸਟਰ ਸ: ਅਜੀਤ ਸਿੰਘ ਥਿੰਦ ਨੇ ਸੁਸਾਇਟੀ ਮੈਂਬਰਾਂ ਖਾਸ ਤੌਰ ਤੇ **ਸਾਥੀ ਇਕਬਾਲ ਸਿੰਘ** ਦਾ ਅਤਿ ਅੰਤ ਧੰਨਵਾਦ ਕੀਤਾ ਅਤੇ ਪ੍ਰੋਗਰਾਮ ਨੂੰ ਵਿਗਿਆਨਕ ਅਧਾਰ ਤੇ ਸ਼ਲਾਘਾਯੋਗ ਕਦਮ ਅਤੇ ਅਗਾਂਹ ਵਧੂ ਦੱਸਿਆ।

**ਵਲੋਂ : ਐਸ. ਪੀ. ਦੱਈਆ**

ਇਕਾਈ ਸੁਧਾਰ

ਪਿਛਲੇ ਦਿਨੀ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਗੜ੍ਹ-ਸ਼ੰਕਰ ਇਕਾਈ ਵਲੋਂ ਸੁਸਾਇਟੀ ਦੀ ਪ੍ਰਚਾਰ ਮੁਹਿੰਮ ਤਹਿਤ ਲੱਗਭੱਗ 10 ਹਾਈ ਸਕੂਲਾਂ ਵਿੱਚ ਮੈਜ਼ਿਕ ਸ਼ੋਅ ਕੀਤੇ ਗਏ। ਜਿਨ੍ਹਾਂ ਵਿੱਚ ਗੜ੍ਹਸ਼ੰਕਰ ਇਕਾਈ ਦੇ ਪ੍ਰਧਾਨ ਤੇਜਪਾਲ ਨੇ "ਜਾਦੂ" ਦੀਆਂ ਆਈਟਮਾਂ ਦਿਖਾਉਣ ਦੇ ਨਾਲ-ਨਾਲ ਵਿਦਿ-ਆਰਥੀਆਂ ਨੂੰ ਸੁਸਾਇਟੀ ਬਾਰੇ ਵਿਸਥਾਰਿਤ ਜਾਣਕਾਰੀ ਦਿੱਤੀ ਇਸ ਦੇ ਨਾਲ ਹੀ ਬੰਗਾ ਇਕਾਈ ਦੇ ਪ੍ਰਧਾਨ ਸਾਥੀ ਸੁਰਿੰਦਰ ਨੇ ਵਿਦਿਆਰਥੀਆਂ ਨੂੰ ਸਮਾਜ ਵਿੱਚ ਪ੍ਰਚੱਲਤ ਵਹਿਮਾਂ ਭਰਮਾਂ, ਜਾਦੂ-ਟੂਣਿਆਂ ਤੇ ਭੂਤਾਂ-ਪ੍ਰੇਤਾਂ ਆਦਿ ਤੋਂ ਛੁਟਕਾਰਾ ਪਾਉਣ ਲਈ ਤਰਕਸ਼ੀਲ ਬਣਨ ਅਤੇ ਹਰ ਮਸਲੇ ਪ੍ਰਤੀ ਵਿਗਿਆਨਕ ਨਜ਼ਰੀਆਂ ਅਪਨਾਉਣ ਦੀ ਅਪੀਲ ਕੀਤੀ।

ਹਰ ਪ੍ਰੋਗਰਾਮ ਵਿੱਚ ਸੁਸਾਇਟੀ ਦੀਆਂ ਸ਼ਰਤਾਂ ਅਤੇ ਚੁਣੌਤੀ ਪੜ੍ਹਕੇ ਸੁਣਾਈ ਗਈ। ਸਧਾਰਣ ਜਾਦੂਗਰਾਂ ਨਾਲੋਂ ਵਖਰੇਵਾਂ ਕਰਨ ਲਈ "ਜਾਦੂ" ਦੀਆਂ ਆਈਟਮਾਂ ਪਿੱਛੇ ਕੰਮ ਕਰਦੀ ਹੱਥ ਦੀ ਸਫਾਈ ਅਤੇ ਧੋਖਿਆਂ ਬਾਰੇ ਸਪੱਸ਼ਟ ਕੀਤਾ ਗਿਆ। ਜਿਸ ਤੋਂ ਕਿ ਵਿਦਿਆਰਥੀ ਅਤੇ ਅਧਿਆਪਕ ਬਹੁਤ ਪ੍ਰਭਾਵਿਤ ਹਏ। ਹਰ ਪ੍ਰੋਗਰਾਮ ਤੋਂ ਬਾਅਦ ਅਧਿਆਪਕਾਂ ਅਤੇ ਦਰਸ਼ਕਾਂ ਵਲੋਂ ਪੇਸ਼ ਕੀਤੇ ਸ਼ੰਕਿਆਂ ਦੀ ਨਵਿਰਤੀ ਕੀਤੀ ਗਈ। ਅਧਿਆਪਕਾਂ ਅਤੇ ਵਿਦਿਆਰਥੀਆਂ ਨੇ ਕਾਫੀ ਗਿਣਤੀ ਵਿੱਚ ਤਰਕਸ਼ੀਲ ਸਹਿਤ ਖਰੀਦਿਆ। ਕੁੱਲ ਮਿਲਾ ਕੇ ਉਪ-ਰੋਕਤ ਪ੍ਰੋਗਰਾਮ ਸਧਾਰਣ ਅਤੇ ਛੋਟੇ ਹੋਣ ਦੇ ਬਾਵਜੂਦ ਵੀ ਸੁਸਾਇਟੀ ਦੀ ਸਮਝ ਪ੍ਰਚਾਰਨ ਲਈ ਇੱਕ ਨਰੋਆ ਕਦਮ ਸਾਬਤ ਹੋਏ।

**ਤੇਜਪਾਲ 'ਪਨਾਮ'**

### ਖੰਨਾ ਇਕਾਈ ਦੇ ਮੈਂਬਰਾਂ ਵਲੋਂ ਸਹਾਇਤਾ

| | | |
|---|---|---|
| 1 | ਸ਼੍ਰੀ ਮਦਨ ਲਾਲ | 50/- |
| 2 | ਸ਼੍ਰੀ ਰਕੇਸ਼ ਕੋਮਾਰ | 50/- |

# ਮਨੋਵਿਗਿਆਨ ਦਾ ਵਿਗਿਆਨ

ਇਸ ਤੋਂ ਪਹਿਲਾਂ ਕਿ ਅਸੀਂ ਵਿਗੜੀਆਂ ਹੋਈਆਂ ਮਨੋਵਿਗਿਆਨਕ ਘਟਨਾਵਾਂ ਦੇ ਕਾਰਣਾਂ ਨੂੰ ਲੱਭਣ ਦੀ ਕੋਸ਼ਿਸ਼ ਕਰੀਏ, ਸਾਨੂੰ ਯਕੀਨ ਹੋਣਾ ਚਾਹੀਦਾ ਹੈ ਕਿ ਸਾਡੀ ਭਾਲ ਤਰਕਪੂਰਵਕ ਹੈ, ਅਤੇ ਸਾਨੂੰ ਇਹ ਵੀ ਪੱਕਾ ਯਕੀਨ ਹੋਣਾ ਚਾਹੀਦਾ ਹੈ ਕਿ ਅਜਿਹੇ ਕਾਰਣਾਂ ਦੀ ਹੋਂਦ ਜਰੂਰ ਹੈ। ਇਸ ਯਕੀਨ ਵਿੱਚ ਆਉਂਦਾ ਹੈ 'ਮਨੋਵਿਗਿਆਨਕ ਨਿਸਚਤਤਾਵਾਦ' (Psychological determinism) ਨੂੰ ਧਾਰਨ ਕਰਨਾ। ਇਹ ਸਿਧਾਂਤ ਦਸਦਾ ਹੈ ਕਿ ਮਨੋਵਿਗਿਆਨਕ ਦੁਨੀਆਂ ਵਿੱਚ ਵੀ, ਪਦਾਰਥਕ ਦੁਨੀਆਂ ਵਾਂਗ, ਹਰ ਕਾਰਜ ਦਾ ਕਾਰਣ ਹੋਣਾ ਜਰੂਰੀ ਹੈ। ਜੇਕਰ ਪਹਿਲਾਂ ਕੋਈ ਹਾਲਤਾ ਮੌਜੂਦ ਹਨ ਤਾਂ ਨਤੀਜਾ ਅਵੱਸ਼ ਨਿਕਲੇਗਾ ਅਤੇ ਜੇਕਰ ਅਸੀਂ ਨਤੀਜਾ ਵੇਖਾਂਗੇ, ਤਾਂ ਸਾਨੂੰ ਪਤਾ ਲੱਗੇਗਾ ਕਿ ਇਸ ਨਤੀਜੇ ਨੂੰ ਪੈਦਾ ਕਰਨ ਵਾਸਤੇ ਕੋਈ ਖਾਸ ਕਾਰਣ ਜਰੂਰੀ ਹੀ ਇਕੱਠੇ ਹੋ ਗਏ ਹੋਣਗੇ। ਮਨੋਵਿਗਿਆਨ ਵਿੱਚ ਇਤਫਾਕ (Chance) ਦਾ ਉਸ ਤੋਂ ਵਧੇਰੇ ਕੋਈ ਹਿੱਸਾ ਨਹੀਂ ਜਿੰਨਾਂ ਕਿ ਭੌਤਿਕ ਵਿਗਿਆਨ ਵਿੱਚ ਹੈ। ਹਰੇਕ ਸੋਚ ਜਿਹੜੀ ਮਨ ਦੇ ਅੰਦਰ ਉਡਾਰੀ ਮਾਰਦੀ ਹੈ, ਭਾਵੇਂ ਕਿੰਨੀ ਵੀ ਸੁਭਾਵਿਕ ਜਾਂ ਅਣਜੁੜਵੀਂ ਪ੍ਰਤੀਤ ਹੋਵੇ, ਉਹ ਉਸ ਤੋਂ ਝੱਟ ਪੱਟ ਪਹਿਲੋਂ ਹੋਈਆਂ ਮਾਨਸਿਕ ਕ੍ਰਿਆਵਾਂ ਦਾ ਹੀ ਨਤੀਜਾ ਹੈ। ਜੇਕਰ ਮੈਨੂੰ ਕੋਈ ਅੰਕ ਸੋਚਣ ਲਈ ਆਖਿਆ ਜਾਵੇ, ਤਾਂ ਜਾਹਰਾ ਤੌਰ ਉਤੇ ਭਾਵੇਂ 'ਇਸ ਵਿੱਚ ਮੇਰੇ ਲਈ ਕੋਈ ਫਰਕ ਨਹੀਂ ਜਾਪਦਾ ਕਿ ਮੈਂ ਕਿਹੜਾ ਅੰਕ ਚੁਣਾਂ, ਪਰ ਅਸਲ ਵਿੱਚ, ਉਹ ਅੰਕ, ਉਸ ਛਿਣ ਦੀ ਮਾਨਸਿਕ ਸਥਿਤੀ ਵਲੋਂ ਪੱਕੀ ਤਰ੍ਹਾਂ ਅਤੇ ਪੂਰੀ ਤਰ੍ਹਾਂ ਨੀਯਤ ਹੋ ਚੁਕਿਆ ਇਕੋ ਹੀ ਖਾਸ ਅੰਕ ਹੈ, ਹਰ ਹਾਲਤ ਵਿੱਚ ਉਹੀ ਮੇਰੇ ਮਨ ਵਿੱਚ ਪ੍ਰਗਟ ਹੋਵੇਗਾ, ਦੂਸਰਾ ਕੋਈ ਹੋ ਹੀ ਨਹੀਂ ਸਕਦਾ। ਪਾਠਕ ਨੂੰ ਸ਼ਾਇਦ ਇਹ ਚੀਜ਼ ਔਖੀ ਜਾਂ ਅਣਹੋਣੀ ਲੱਗੇ, ਪਰ ਜਦ ਤੱਕ ਇਸ ਨੂੰ ਮੁਢਲੀ ਸਚਾਈ ਦੇ ਤੌਰ ਤੇ ਧਾਰਨ ਨਹੀਂ ਕਰ ਲਿਆ ਜਾਂਦਾ, ਉਦੋਂ ਤੱਕ ਮਨੋ-ਵਿਗਿਆਨੀ ਦਾ ਵਿਗਿਆਨ ਕਾਇਮ ਨਹੀਂ ਰਹਿ ਸਕਦਾ। ਸਾਡੀ ਨਿੱਜੀ ਫਿਲਾਸਫੀ ਕੁਝ ਵੀ ਹੋਵੇ, ਜਿੰਨਾਂ ਚਿਰ ਅਸੀਂ ਮਨੋਵਿਗਿਆਨ ਉਪਰ ਵਿਗਿਆਨਕ ਢੰਗ ਨਾਲ ਸੋਚ ਰਹੇ ਹੁੰਦੇ ਹਾਂ, ਉਨਾਂ ਚਿਰ ਸਾਨੂੰ ਕਾਰਣ ਕਾਰਜ ਦੇ ਨਿਯਮ ਦੀਆਂ ਸਾਰੀਆਂ ਸ਼ਰਤਾਂ ਨੂੰ ਕਬੂਲ ਕਰਨਾ ਪਵੇਗਾ।

('ਮਾਨਸਿਕ ਰੋਗ ਦਾ ਅਧਿਐਨ' ਕਿਤਾਬ ਵਿਚੋਂ)

If Undelivered, Please Return

**TARKSHIL**

Post Box No. 34
KOT KAPURA-151204

PRINTED MATTER

To

........................................................................

........................................................................

........................................................................